ਕੌਣ ਹੈ ਜੋ ਉਸਦੀ ਇਜਾਜ਼ਤ ਤੋਂ ਬਿਨਾਂ ਉਸਦੇ ਅੱਗੇ ਕਿਸੇ ਦੀ ਸਿਫਾਰਸ਼ ਕਰ ਸਕੇ ?
ਅਲ-ਕੁਰਆਨ 2:255

# ਸਫ਼ਆਤ

ਇੱਕ ਸਮਾਂ ਅਜਿਹਾ ਆਵੇਗਾ ਕਿ ਕਾਫ਼ਿਰ ਲੋਕ ਵੀ ਕਾਮਨਾ ਕਰਨਗੇ, ਹੇ ਕਾਸ਼! ਉਹ ਵੀ ਮੁਸਲਮਾਨ ਹੁੰਦੇ।
ਅਲ ਕੁਰਆਨ 15:2

ਜਾਅਲੀ ਪੀਰਾਂ - ਅਖੌਤੀ ਵਲੀਆਂ ਅਤੇ ਕਬਰ ਪਰਸਤ ਮੁਜਾਵਰਾਂ ਤੋਂ ਆਪਣੀ ਦੁਨੀਆਂ ਅਤੇ ਆਖ਼ਿਰਤ ਬਚਾਓ । ਸਫ਼ਆਤ ਦਾ ਸਹੀ ਅਕੀਦਾ ਮਨਹਜ ਏ ਸਲਫ਼ ਦੇ ਅਨੁਸ਼ਾਰ ਅਪਣਾਓ।

# ਵਿਸ਼ਾ ਸੂਚੀ

بِسۡمِ ٱللَّهِ ٱلرَّحۡمَٰنِ ٱلرَّحِيمِ

## ਸਫ਼ਆਤ ਦਾ ਅਰਥ

ਸਫ਼ਆਤ (ਸਿਫਾਰਸ਼) -ਕਿਸੇ ਦੀ ਸਿਫਾਰਸ਼ ਕਰਨਾ ਤਾਂ ਜੋ ਉਹ ਕੋਈ ਨਫ਼ਾ ਜਾਂ ਫਾਇਦਾ ਹਾਸਿਲ ਕਰ ਲਵੇ ਜਾਂ ਉਸਦੀ ਕੋਈ ਦੁੱਖ ਤਕਲੀਫ਼ ਦੂਰ ਹੋ ਜਾਵੇ ।

ਸਿਫਾਰਸ਼ ਕਰਨ ਵਾਲਾ ਜਰੂਰਤ ਮੰਦ ਅਤੇ ਜਰੂਰਤ ਪੂਰੀ ਕਰਨ ਵਾਲੇ ਦੇ ਦਰਮਿਆਨ ਵਾਸਤਾ ਹੁੰਦਾ ਹੈ।

## ਸਫ਼ਆਤ ਦੀਆਂ ਕਿਸਮਾਂ

ਸਫ਼ਆਤ ਦੇ ਬਾਰੇ ਕੁਰਆਨ ਵਿੱਚ 2 ਤਰਾਂ ਦੀਆਂ ਆਇਤਾਂ ਆਈਆਂ ਹਨ

1. ਉਹ ਆਇਤਾਂ ਜਿਨ੍ਹਾਂ ਵਿੱਚ ਸਫ਼ਆਤ ਦੀ ਨਫ਼ੀ ਕੀਤੀ ਗਈ ਹੈ ਕੇ ਫੈਸਲੇ (ਹਿਸਾਬ-ਕਿਤਾਬ) ਦੇ ਦਿਨ ਕੋਈ ਸਿਫਾਰਸ਼ ਨਹੀਂ ਹੋਵੇਗੀ ਉਹ ਜੋ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਤੋਂ ਮੰਗੀ ਜਾਂਦੀ ਹੈ, ਜਦਕਿ ਅੱਲ੍ਹਾ ਤੋਂ ਇਲਾਵਾ ਕੋਈ ਵੀ ਅਜਿਹਾ ਕਰਨ ਦੇ ਯੋਗ ਨਹੀਂ ਹੈ.

ਇਸਨੂੰ ਮਨਫ਼ੀ ਸਫ਼ਆਤ (ਨਕਾਰਾਤਮਕ ਸਿਫਾਰਸ਼) ਕਹਿੰਦੇ ਹਨ ।

2. ਉਹ ਆਇਤਾਂ ਜਿਹਨਾਂ ਵਿੱਚ ਕੁੱਝ ਸ਼ਰਤਾਂ ਲਗਾ ਕੇ ਸਫ਼ਆਤ ਦਾ ਇਸਬਾਤ ਕੀਤਾ ਗਿਆ ਹੈ ।

ਇਸਨੂੰ ਮੁਸਬਤ ਸਫ਼ਆਤ (ਸਕਾਰਾਤਮਕ ਸਿਫਾਰਸ਼) ਕਹਿੰਦੇ ਹਨ ।

## 1. ਮਨਫ਼ੀ ਸਫ਼ਆਤ (ਨਕਾਰਾਤਮਕ ਸਿਫਾਰਸ਼)

ਮੁਸ਼ਰੀਕੀਨ ਇਹ ਅਕੀਦਾ (ਨਜ਼ਰੀਆ) ਰੱਖਦੇ ਸਨ , ਕੇ ਜਿਹੜੇ ਝੂਠੇ ਮਾਅਬੂਦਾਂ ਦੀ ਉਹ ਇਬਾਦਤ ਕਰਦੇ ਸਨ , ਉਹ ਉਹਨਾਂ ਦੇ ਅੱਲਾਹ ਅੱਗੇ ਸਿਫ਼ਾਰਸ਼ੀ ਹਨ। ਅਤੇ ਉਹ ਉਹਨਾਂ ਦੀ ਇਬਾਦਤ ਇਸ ਲਈ ਕਰਦੇ ਹਨ ਤਾਂ ਜੋ ਉਹ ਇਸ਼ਟ ਇਹਨਾਂ ਨੂੰ ਅੱਲਾਹ ਦੇ ਕਰੀਬ ਕਰ ਦੇਣ ।

[ਅਤੇ ਅੱਜ ਵੀ ਬਹੁਤ ਸਾਰੇ ਲੋਕ ਜਾਅਲੀ ਪੀਰਾਂ, ਅਖੌਤੀ ਵਲੀਆਂ ਅਤੇ ਦਰਵੇਸ਼ਾਂ, ਪੱਕੀਆਂ ਕਬਰਾਂ ਅਤੇ ਮਜਾਰਾਂ ਤੇ ਬੇਠੈ ਕਬਰਪਰਸਤ ਮੁਜਾਵਰਾਂ ਦੇ ਮੁਰੀਦ ਬਣ ਜਾਂਦੇ ਹਨ, ਅਤੇ ਇਹ ਖਿਆਲ ਕਰਦੇ ਹੋਏ, ਬਹੁਤ ਸਾਰੇ ਸ਼ਿਰਕੀਆ ਅਤੇ ਕੁਫ਼ਰੀਆ ਅਮਲ ਅੰਜਾਮ ਦਿੰਦੇ ਹਨ, ਕੇ ਇਹ ਜਿੰਦਾ-ਮੁਰਦਾ, ਸੂਫ਼ੀ-ਜਾਅਲੀ ਪੀਰ ਕਿਆਮਤ ਵਾਲੇ ਦਿਨ ਇਹਨਾਂ ਦੀ ਸਿਫ਼ਾਰਸ਼ ਕਰਨਗੇ। ਅਤੇ ਦੁਨੀਆਂ ਵਿੱਚ ਇਹਨਾਂ ਨੂੰ ਰੱਬ ਦੇ ਨਜ਼ਦੀਕ ਕਰ ਦੇਣਗੇ।
ਅਤੇ ਇਹਨਾਂ ਦਾ ਪੱਲਾ ਫੜਕੇ ਅਸੀਂ ਜੰਨਤ ਵਿੱਚ ਚਲੇ ਜਾਂਵਾਂਗੇ । ਇਹ ਉਸੇ ਤਰਾਂ ਦੀਆਂ ਗੱਲਾਂ ਹਨ ਜੋ ਮੱਕੇ ਦੇ ਮੁਸ਼ਰੀਕੀਨ ਕਰਿਆ ਕਰਦੇ ਸੀ ।

ਇਹ ਤਾਗੂਤ-ਸ਼ੈਤਾਨ ਦੇ ਚੇਲੇ ਪੀਰ ,ਭੋਲੇ ਭਾਲੇ ਲੋਕਾਂ ਨੂੰ ਇਸ ਤਰਾਂ ਦੀਆਂ ਮਨਘੜਤ ਗੱਲਾਂ ਕਰਕੇ ਆਪਣੇ ਝਾਂਸੇ ਵਿੱਚ ਫਸਾਉਂਦੇ ਹਨ ਕਿ ਜਿਸਦਾ ਕੋਈ ਪੀਰ ਨਹੀਂ ਹੁੰਦਾ ਤਾਂ ਉਸਦਾ ਪੀਰ ਸ਼ੈਤਾਨ ਹੁੰਦਾ ਹੈ ,ਅਤੇ ਕਿਆਮਤ ਦਿਹਾੜੇ ਅਸੀਂ ਤੁਹਾਨੂੰ ਹੱਥ ਤੋਂ ਫੜਕੇ ਜੰਨਤ ਵਿੱਚ ਲੈ ਜਾਂਵਾਂਗੇ ਵਗ਼ੈਰਾ-ਵਗ਼ੈਰਾ ।
ਇਹ ਲੋਕ ਆਪਣੇ ਸ਼ਿਰਕ ਦੇ ਅੱਡਿਆਂ ਤੇ ਮੇਲੇ ,ਉਰਸ ,ਕਵਾਲੀਆਂ , ਚੌਂਕੀਆਂ ਆਦਿ ਦਾ ਪ੍ਰਬੰਧ ਕਰਕੇ ਮਰਦਾਂ ਦਾ ਆਰਥਿਕ ਸੋਸ਼ਣ ਅਤੇ ਔਰਤਾਂ ਦਾ ਸ਼ਰੀਰਕ ਸੋਸ਼ਣ ਕਰਦੇ ਹਨ ।

ਇਸ ਲਈ ਅਜਿਹੇ ਲੋਕਾਂ ਤੋਂ ਖ਼ੁਦ ਆਪਣੇ ਆਪ ਨੂੰ ਅਤੇ ਆਪਣੇ ਸਕੇ ਸਬੰਧੀਆਂ ਨੂੰ ਬਚਾਓ ਅਤੇ ਆਪਣੀ ਦੁਨੀਆਂ ਅਤੇ ਆਖ਼ਿਰਤ ਸੰਵਾਰਨ ਲਈ ਸਹੀ ਅਕੀਦਾ (ਕੁਰਆਨ-ਹਦੀਸ-ਫ਼ਹਿਮ ਏ ਸਲਫ਼ ਦੇ ਅਨੁਸ਼ਾਰ) ਅਤੇ ਦੀਨ ਏ ਇਸਲਾਮ ਉੱਪਰ ਸਹੀ ਤਰੀਕੇ ਨਾਲ ਅਮਲ ਪੈਰਾ ਹੋਣ ਲਈ ਮਨਹਜ ਏ ਸਲਫ਼ ਅਪਣਾਓ ]

ਤਾਂ ਇਸ ਬਾਤਿਲ ਨਜ਼ਰੀਏ ਦਾ ਰੱਦ ਕਰਦੇ ਹੋਏ ਅੱਲਾਹ ਤਾਅਲਾ ਨੇ ਕੁਰਆਨ ਵਿੱਚ ਕਈ ਜਗ੍ਹਾ ਇਸ ਤਰਾਂ ਦੀ ਸਿਫਾਰਸ਼ ਦੀ ਨਫ਼ੀ ਕੀਤੀ ਹੈ। ਅਤੇ ਅੱਜ ਵੀ ਬਹੁਤ ਸਾਰੇ ਲੋਕ ਇਸੇ ਬਾਤਿਲ ਅਕੀਦੇ ਨਾਲ ਲੱਥ-ਪੱਥ ਹਨ

## ਕੁਰਆਨ ਵਿੱਚ ਮਨਫ਼ੀ ਸਫ਼ਆਤ ਦਾ ਰੱਦ

ਅਤੇ ਇਹ ਲੋਕ ਅੱਲ੍ਹਾ ਨੂੰ ਛੱਡ ਕੇ ਅਜਿਹੀਆਂ ਚੀਜ਼ਾਂ ਦੀ ਇਬਾਦਤ  ਕਰਦੇ ਹਨ ਜੋ ਨਾ ਤਾਂ ਉਨ੍ਹਾਂ ਨੂੰ ਕੁੱਝ ਨੁਕਸਾਨ ਪਹੁੰਚਾ ਸਕਦੀਆਂ ਹਨ ਅਤੇ ਨਾ ਹੀ ਕੋਈ ਨਫ਼ਾ ਅਤੇ ਆਖਦੇ ਹਨ ਕਿ ਉਹ ਤਾਂ ਅੱਲ੍ਹਾ ਕੋਲ ਸਾਡੇ ਸਿਫ਼ਾਰਸ਼ੀ ਹਨ (ਏ ਨਬੀ (ਸ.ਅ.ਵ)) ਕਹੋ: ਕੀ ਤੁਸੀਂ ਅੱਲ੍ਹਾ ਨੂੰ ਉਸ ਚੀਜ਼ ਦੀ ਸੂਚਨਾ ਦਿੰਦੇ ਹੋ ਜੋ ਅੱਲ੍ਹਾ ਨਹੀਂ ਜਾਣਦਾ? ਨਾ ਅਸਮਾਨਾਂ ਵਿਚ ਅਤੇ ਨਾ ਹੀ ਧਰਤੀ ਵਿਚ ਉਹ ਇਨ੍ਹਾਂ ਲੋਕਾਂ ਦੇ ਸ਼ਿਰਕ ਤੋਂ ਪਾਕ ਅਤੇ ਉੱਤਮ (ਉੱਚਾ) ਹੈ ।
ਅਲ ਕੁਰਆਨ 10:18

ਖ਼ਬਰਦਾਰ ਇਬਾਦਤ ਤਾਂ ਖਾਲਿਸ ਅੱਲਾਹ ਲਈ ਹੀ ਹੈ ।ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਤੋਂ ਇਲਾਵਾ ਦੂਸਰੇ ਔਲੀਆ (ਮਦਦਗਾਰ,ਸਹਾਇਕ,ਬਚਾਉਣ ਵਾਲੇ) ਬਣਾ ਰੱਖੇ ਹਨ (ਜਿਹਨਾਂ ਦੀ ਉਹ ਇਬਾਦਤ ਕਰਦੇ ਹਨ) (ਉਹਨਾਂ ਬਾਰੇ ਆਖਦੇ ਹਨ)

ਕੇ ਅਸੀਂ ਇਹਨਾਂ ਦੀ ਇਬਾਦਤ ਸਿਰਫ਼ ਇਸ ਲਈ ਕਰਦੇ ਹਾਂ ਕਿ ਇਹ ਸਾਨੂੰ ਅੱਲਾਹ ਦੇ ਕਰੀਬ ਕਰ ਦੇਣਗੇ ਅੱਲ੍ਹਾ ਇਸ ਬਾਰੇ ਸੱਚਾਈ ਦਾ ਫੈਸਲਾ ਕਰੇਗਾ ਕਿ ਜਿਸ ਬਾਰੇ ਇਹ ਲੋਕ (ਇਖ਼ਤੀਲਾਫ) ਕਰ ਰਹੇ ਹਨ ,ਝੂਠੇ ਅਤੇ ਨਾਸ਼ੁਕਰੇ ਲੋਕਾਂ ਦੀ ਅੱਲਾਹ ਰਹਿਨੁਮਾਈ ਨਹੀਂ ਕਰਦਾ ।
ਅਲ ਕੁਰਆਨ 39:3

ਕੀ ਇਨ੍ਹਾਂ ਲੋਕਾਂ ਨੇ ਅੱਲ੍ਹਾ ਨੂੰ ਛੱਡ ਕੇ ਹੋਰ ਸਿਫ਼ਾਰਸ਼ੀ ਬਣਾ ਰੱਖੇ ਹਨ? ਤੁਸੀਂ ਆਖੋ! ਭਾਵੇਂ ਕੇ ਨਾ ਤਾਂ ਉਨ੍ਹਾਂ ਕੋਲ ਕੋਈ ਅਧਿਕਾਰ (ਇਖਤਿਆਰ) ਹੈ ਅਤੇ ਨਾ ਹੀ ਸਮਝ ।
ਅਲ ਕੁਰਆਨ 39:43

(ਆਖ਼ਿਰਕਾਰ) ਯਕੀਨਨ ਤੁਸੀਂ ਸਾਡੇ ਕੋਲ ਇਸ ਤਰਾਂ ਇਕੱਲੇ ਇਕੱਲੇ ਆਏ ਹੋ,ਜਿਵੇਂ ਅਸੀਂ ਤੁਹਾਨੂੰ ਪਹਿਲੀ ਵਾਰ ਪੈਦਾ ਕੀਤਾ ਸੀ ਅਤੇ ਜੋ ਕੁੱਝ ਵੀ (ਮਾਲ,ਔਲਾਦ, ਸਾਜ-ਸਮਾਨ) ਅਸੀਂ ਤੁਹਾਨੂੰ ਅਤਾ ਕੀਤਾ ਸੀ ਉਹ ਤੁਸੀਂ ਪਿੱਛੇ ਛੱਡ ਆਏ ਹੋ। ਅਤੇ ਅਸੀਂ ਤੁਹਾਡੇ ਨਾਲ ਤੁਹਾਡੇ ਉਹਨਾਂ ਸਿਫ਼ਾਰਸ਼ੀਆਂ ਨੂੰ ਵੀ ਨਹੀਂ ਦੇਖਦੇ ਜਿਹਨਾਂ ਬਾਰੇ ਤੁਸੀਂ ਇਹ ਦਾਅਵਾ ਕਰਦੇ ਸੀ ਕਿ ਇਹ ਤੁਹਾਡੇ ਮਾਮਲਿਆਂ (ਅਤੇ ਇਬਾਦਤ) ਵਿੱਚ ਅੱਲਾਹ ਦੇ ਸ਼ਰੀਕ ਹਨ ।
(ਅੱਜ) ਇਹ ਸਭ ਕੁੱਝ ਤੁਹਾਡੇ ਤੋਂ ਵੱਖ ਹੋ ਗਿਆ ਹੈ, ਅਤੇ ਤੁਹਾਡੇ ਤੋਂ ਉਹ ਸਭ ਗੁਆਚ ਗਿਆ ਹੈ ਜਿਸਦਾ ਤੁਸੀਂ ਦਾਅਵਾ ਕਰਦੇ ਸੀ।"
ਅਲ ਕੁਰਆਨ 6:94

ਇਹਨਾਂ ਨੂੰ ਸਿਫ਼ਾਰਸ਼ ਕਰਨ ਵਾਲਿਆਂ ਦੀ ਸਿਫਾਰਸ਼ ਕੋਈ ਨਫ਼ਾ ਨਹੀਂ ਦੇਵੇਗੀ ।
ਅਲ ਕੁਰਆਨ 74:48

ਅਤੇ ਉਹਨਾਂ ਨੂੰ ਬਹੁਤ ਹੀ ਜਲਦ ਆਉਣ ਵਾਲੇ ਫੈਸਲੇ ਦੇ ਦਿਨ ਤੋਂ ਜਾਣੂ ਕਰਵਾਓ ਜਦੋਂ ਉਹਨਾਂ ਦੇ ਦਿਲ ਉਹਨਾਂ ਦੇ ਹਲ਼ਕ ਤੱਕ ਪਹੁੰਚ ਜਾਣਗੇ ਅਤੇ ਖਾਮੋਸ਼ ਹੋਣਗੇ (ਉਸ ਦਿਨ) ਜ਼ੁਲਮ ਕਰਨ ਵਾਲਿਆਂ ਦਾ ਕੋਈ ਸੱਚਾ ਮਿੱਤਰ ਜਾਂ ਸਿਫ਼ਾਰਸ਼ੀ ਨਹੀਂ ਹੋਵੇਗਾ ਜਿਸ ਦੀ ਕੋਈ ਗੱਲ ਮੰਨੀ ਜਾਵੇ।
ਅਲ ਕੁਰਆਨ 40:18

ਤਾਂ ਪਤਾ ਲੱਗਿਆ ਕੇ ਕੁਰਆਨ ਵਿੱਚ ਜਿੱਥੇ ਕਿਤੇ ਵੀ ਸਫ਼ਆਤ ਦੀ ਨਫ਼ੀ ਕੀਤੀ ਗਈ ਹੈ ਉਹ ਇਸੇ ਪ੍ਰਕਾਰ ਦੀ ਮਨਫ਼ੀ ਸਫ਼ਆਤ (ਨਕਾਰਾਤਮਕ ਸਿਫਾਰਸ਼) ਦੀ ਨਫ਼ੀ ਹੈ

## ਲੋਕਾਂ ਦਾ ਨਬੀਆਂ ਅਤੇ ਨੇਕ ਲੋਕਾਂ ਦੀਆਂ ਕਬਰਾਂ 'ਤੇ ਜਾਣਾ

ਫਿਰ ਉਹਨਾਂ ਤੋਂ ਮਦਦ ਮੰਗਣਾ , ਉਹਨਾਂ ਤੋਂ ਸਿਫਾਰਸ਼ ਦੀ ਉਮੀਦ ਕਰਨਾ ਇਹ ਸਭ ਬੇਕਾਰ ਹੈ, ਕਿਉਂਕਿ ਇਹ ਲੋਕ ਅੱਲ੍ਹਾ ਤਾਅਲਾ ਦੀ ਆਗਿਆ ਤੋਂ ਬਿਨਾਂ ਕਿਸੇ ਦੀ ਸਿਫ਼ਾਰਸ਼ ਕਰਨ ਲਈ ਆਪਣੇ ਬੁੱਲ੍ਹ ਨਹੀਂ ਖੋਲ੍ਹ ਸਕਦੇ ਹਾਂ, ਜਦੋਂ ਅੱਲ੍ਹਾ ਕਿਸੇ 'ਤੇ ਰਹਿਮ ਕਰਨਾ ਚਾਹੁੰਦਾ ਹੈ, ਤਾਂ ਉਹ ਇਸ ਦੀ ਇਜਾਜ਼ਤ ਦੇਵੇਗਾ ਤਾਂ ਫਿਰ ਇਹ ਸਿਫ਼ਾਰਸ਼ ਕੀਤੀ ਜਾਵੇਗੀ।

ਇਸ ਤੋਂ ਇਲਾਵਾ ਜੇਕਰ ਕੋਈ ਵਿਅਕਤੀ ਸਾਰੀ ਉਮਰ ਕਬਰਾਂ 'ਤੇ ਆ ਕੇ ਸਿਫ਼ਾਰਸ਼ ਮੰਗਦਾ ਰਹੇ, ਤਾਂ ਉਸ ਦੀ ਮਿਹਨਤ ਬੇਕਾਰ ਹੋ ਜਾਵੇਗੀ। ਕਿਉਂਕਿ ਸਾਹਿਬ ਏ ਕਬਰ ਬਿਨਾਂ ਆਗਿਆ ਤੋਂ ਸਿਫ਼ਾਰਸ਼ ਕਰਨ ਦੇ ਯੋਗ ਨਹੀਂ ਹਨ

ਅੱਲ੍ਹਾ ਤਾਅਲਾ ਫਰਮਾਉਂਦੇ ਹਨ :
ਕੌਣ ਹੈ ਜੋ ਉਸਦੀ ਇਜਾਜਤ ਤੋਂ ਬਿਨਾਂ ਉਸਦੇ ਅੱਗੇ ਕਿਸੇ ਦੀ ਸਿਫਾਰਸ਼ ਕਰ ਸਕੇ ?
ਅਲ ਕੁਰਆਨ 2:255

ਉਸ (ਅੱਲਾਹ ਤਾਅਲਾ) ਤੋਂ ਬਿਨਾ ਤੁਹਾਡੇ ਲਈ ਕੋਈ ਸਹਾਇਕ ਅਤੇ ਸਿਫ਼ਾਰਸ਼ੀ ਨਹੀਂ
ਅਲ ਕੁਰਆਨ 32:4

ਆਦਿ ਆਇਤਾਂ ਇਸ ਦੀਆਂ ਗਵਾਹ ਹਨ।

ਹੈਰਾਨੀ ਦੀ ਗੱਲ ਹੈ ਕਿ
ਇਹ ਲੋਕ ਅੱਲ੍ਹਾ ਤਾਅਲਾ ਤੋਂ ਆਪਣੀਆਂ ਲੋੜਾਂ ਕਿਉਂ ਨਹੀਂ ਮੰਗਦੇ, ਉਸ ਦੀ ਰਹਿਮਤ ਕਿਉਂ ਨਹੀਂ ਮੰਗਦੇ, ਉਸ ਤੋਂ ਮੁਆਫ਼ੀ ਕਿਉਂ ਨਹੀਂ ਮੰਗਦੇ ਅਤੇ ਉਸ ਤੋਂ ਕੋਈ ਦਰਖ਼ਾਸਤ ਕਿਉਂ ਨਹੀਂ ਕਰਦੇ? ਯਕੀਨਨ ਇਹ ਗੱਲਾਂ ਅੱਜ ਦੇ ਕਬਰ ਪੂਜਕਾਂ ਅਤੇ ਪੀਰ ਪੂਜਕਾਂ ਨੂੰ ਬਹੁਤ ਹੀ ਅਪਮਾਨ ਜਨਕ ਲੱਗਣ ਗੀਆਂ ,ਪਰ ਕੀ ਕੀਤਾ ਜਾਵੇ ਸਿਰਫ ਸੱਚਾਈ ਹੀ ਮੰਨਣ ਦੇ ਯੋਗ ਹੈ।
ਲੋਕ ਸੋਚਦੇ ਹਨ ਕਿ ਸਾਡਾ ਵਿਚੋਲਾ ਅਤੇ ਸਿਫਾਰਸ਼ ਕਰਨ ਵਾਲਾ ਸਾਨੂੰ ਕਿਸੇ ਵੀ ਸਥਿਤੀ ਵਿਚ ਅੱਲ੍ਹਾ ਤਾਅਲਾ ਤੋਂ ਬਚਾਵੇਗਾ

ਅਜੋਕੇ ਦੌਰ ਵਿੱਚ ਇਹ ਸਭ ਤੋਂ ਆਮ ਅਤੇ ਸਭ ਤੋਂ ਖ਼ਤਰਨਾਕ ਇਸਲਾਮ ਵਿਰੋਧੀ ਹਰਕਤ ਹੈ। ਜਿਹੜੇ ਲੋਕ ਇਸਲਾਮ ਦੀ ਅਸਲ ਸੱਚਾਈ ਤੋਂ ਜਾਣੂ ਨਹੀਂ ਹਨ, ਉਹ ਇਸ ਵਿੱਚ ਬੁਰੀ ਤਰਾਂ ਫਸੇ ਹੋਏ ਹਨ ਉਨ੍ਹਾਂ ਨੇ ਆਪਣੇ ਅਤੇ ਆਪਣੇ ਰੱਬ ਦੇ ਵਿਚਕਾਰ ਬਹੁਤ ਸਾਰੇ ਵਿਚੋਲੇ ਪਾ ਰੱਖੇ ਹਨ ।

ਇਸ ਕਰਕੇ, ਉਹ ਸਿੱਧੇ ਤੌਰ 'ਤੇ ਅੱਲ੍ਹਾ ਤਾਅਲਾ ਨੂੰ ਨਹੀਂ ਪੁਕਾਰਦੇ, ਅਤੇ ਆਖਦੇ ਹਨ ਕਿ ਅੱਲ੍ਹਾ ਤਾਅਲਾ ਤੱਕ ਪਹੁੰਚਣ ਲਈ ਇੱਕ ਵਿਚੋਲਾ ਬਣਾਉਣਾ ਬਹੁਤ ਜ਼ਰੂਰੀ ਹੈ, ਕਿਉਂਕਿ ਜਦ  ਕੋਈ ਦੁਨੀਆ ਦੇ ਕਿਸੇ ਬਾਦਸ਼ਾਹ ਕੋਲ ਜਾ ਕੇ ਸਿੱਧਾ ਸਵਾਲ ਨਹੀਂ ਪੁੱਛ ਸਕਦਾ ਤਾਂ ਰੱਬ ਨੂੰ ਸਿੱਧਾ ਕਿਵੇਂ ਪੁਕਾਰਿਆ ਜਾਵੇ ?

ਅੱਲ੍ਹਾ ਤਾਆਲਾ ਇਹਨਾਂ ਬਾਦਸ਼ਾਹਾਂ ਤੋਂ ਵੱਡਾ ਹੈ। ਅਤੇ  ਇਹ ਕਹਿ ਕੇ ਇਹ ਲੋਕ ਅੱਲ੍ਹਾ ਦੀ ਸ਼ਾਨ ਦਾ ਨਿਰਾਦਰ ਕਰ ਰਹੇ ਹਨ। ਕਿਉਂਕਿ ਇਸ ਤਰ੍ਹਾਂ ਉਨ੍ਹਾਂ ਨੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਤੁਲਨਾ ਉਸਦੀ ਕਮਜ਼ੋਰ ਅਤੇ ਬੇਸਹਾਰਾ ਰਚਨਾ ਨਾਲ ਕੀਤੀ ਹੈ। (ਨਊਜ਼-ਬਿੱਲ੍ਹਾ)

ਸ਼ਿਰਕ ਕਰਨ ਵਾਲੇ ਭਾਵੇਂ ਪ੍ਰਾਚੀਨ ਹਨ ਜਾਂ ਆਧੁਨਿਕ; ਉਹ ਵਿਚੋਲਗੀ ਦੇ ਵਿਸ਼ਵਾਸ ਨਾਲ ਜੁੜੇ ਹੋ ਕੇ ਸ਼ਿਰਕ ਏ ਅਕਬਰ ਵਿਚ ਸ਼ਾਮਲ ਹੋ ਗਏ ਹਨ, ਭਾਵੇਂ ਕਿ ਅੱਲ੍ਹਾ ਤਾਅਲਾ ਨੇ ਕੁਰਆਨ ਵਿਚ ਕਈ ਥਾਵਾਂ 'ਤੇ ਕਿਆਮਤ ਦੇ ਦਿਨ ਇਸ ਤਰ੍ਹਾਂ ਦੀ ਕਿਸੇ ਵੀ ਕਿਸਮ ਦੀ ਵਿਚੋਲਗੀ ਤੋਂ ਇਨਕਾਰ ਕੀਤਾ ਹੈ, ਜਿਸ ਵਿਚ ਮੁਸ਼ਰੀਕੀਨ ਵਿਸ਼ਵਾਸ ਕਰਦੇ ਹਨ।

ਇਹ ਸ਼ਿਰਕ ਕਰਨ ਵਾਲੇ ਲੋਕ ਮੰਨਦੇ ਹਨ ਕਿ (ਅਖੌਤੀ) ਵਲੀਆਂ ਅਤੇ ਪੀਰਾਂ ਦਾ ਅੱਲ੍ਹਾ ਕੋਲ ਅਜਿਹਾ ਦਰਜਾ ਹੈ ਕਿ ਉਹ ਜਿਸ ਨੂੰ ਚਾਹੁਣ ਅੱਲ੍ਹਾ ਦੀ ਸਜ਼ਾ ਤੋਂ ਬਚਾ ਸਕਦੇ ਹਨ। ਮੁਸੀਬਤਾਂ ਅਤੇ ਬਲਾਵਾਂ ਨੂੰ ਟਾਲ ਸਕਦੇ ਹਨ ਸਾਡੇ ਸਮੇਂ ਦੇ ਸ਼ਿਰਕ ਕਰਨ ਵਾਲੇ ਲੋਕ ਇਹ ਵੀ ਕਹਿੰਦੇ ਹਨ:
“ਖੁਦ ਦਾ ਫੜਿਆ ਛੁਡਾਵੇ ਮੁਹੰਮਦ ... ਮੁਹੰਮਦ ਦਾ ਫੜਿਆ ਛੁਡਾ ਕੋਈ ਨੀ ਸਕਦਾ। (ਨਊਜ਼-ਬਿੱਲ੍ਹਾ)
ਕਹਿੰਦੇ ਹਨ: ਉਸ ਤੋਂ ਮੰਗੀ ਗਈ ਸਿਫ਼ਾਰਸ਼ ਕੁਬੂਲ ਹੋਵੇਗੀ।

ਅੱਜ ਕੱਲ ਲੋਕ ਜਿਹਨਾਂ ਨੂੰ ਆਪਣੇ ਸਿਫ਼ਾਰਸ਼ੀ ਬਣਾਈ ਫਿਰਦੇ ਹਨ , ਉਹਨਾਂ ਵਿੱਚੋਂ ਅਸੀਂ  ਤੈਅ ਕਰ ਸਕਦੇ ਹਾਂ ਕਿ ਕੌਣ ਨੇਕ ਹੈ ਅਤੇ ਕੌਣ ਸ਼ਹੀਦ ਹੈ ।

ਇੱਕ ਹਦੀਸ
ਤਿੰਨ ਅਜਿਹੇ ਇਨਸਾਨ ਜਿਹਨਾਂ ਨੂੰ ਜਹੰਨਮ ਵਿੱਚ ਦਾਖਿਲ ਕਰ ਦਿੱਤਾ ਜਾਵੇਗਾ , ਹਾਲਾਂਕਿ ਉਹਨਾਂ ਵਿੱਚੋਂ ਇੱਕ ਆਲਿਮ ਤੇ ਕੁਰਆਨ ਦਾ ਕਾਰੀ , ਇੱਕ ਸ਼ਹੀਦ , ਇੱਕ ਬਹੁਤ ਜਿਆਦਾ ਸਦਕਾ-ਖੈਰਾਤ ਕਰਨ ਵਾਲਾ ਮਾਲਦਾਰ ਹੋਵੇਗਾ
ਸਹੀ ਮੁਸਲਿਮ 1905 a (4688)

ਜਦਕਿ ਨਬੀ, ਫਰਿਸ਼ਤੇ , ਨੇਕ ਲੋਕ, ਸ਼ਹੀਦ ਆਦਿ ਸਿਰਫ਼ ਉਹਨਾਂ ਲਈ ਸਿਫ਼ਾਰਸ਼ ਕਰਨਗੇ ਜਿਨ੍ਹਾਂ ਤੋਂ ਅੱਲ੍ਹਾ ਰਾਜੀ (ਖੁਸ਼) ਹੋਵੇਗਾ, ਅਤੇ ਉਹ (ਸਿਫ਼ਾਰਸ਼ ਕਰਨ ਵਾਲੇ) ਆਪ ਹੀ ਰੱਬ ਦੇ ਡਰ ਨਾਲ ਕੰਬਦੇ ਰਹਿੰਦੇ ਹਨ।

ਅਤੇ ਇਹ ਲੋਕ ਆਖਦੇ ਹਨ ਕਿ ਸਾਡੇ ਬਜ਼ੁਰਗ ਅਤੇ ਸਫ਼ਾਰਿਸ਼ੀ ਅਜਿਹੇ ਜੋਰਾਵਰ ਹਨ ਕਿ ਉਹਨਾਂ ਦੀ ਗੱਲ ਤਾਂ ਜਰੂਰ ਚੱਲੇਗੀ ,ਅਤੇ ਸਿਫਾਰਸ਼ ਟਲ ਨਹੀਂ ਸਕਦੀ, ਬਸ ਅਸੀਂ ਇਹਨਾਂ ਦਾ ਪੱਲਾ ਫੜ ਲਵਾਂਗੇ ਅਤੇ ਬੇਫਿਕਰ ਹੋ ਜਾਵਾਂਗੇ
ਜਦਕਿ ਅਸਲ ਵਿੱਚ ਉਸ ਸਮੇ ਤਾਂ ਸਾਰੇ ਨਬੀ ਵੀ ਘਬਰਾਏ ਹੋਣਗੇ (ਨਫਸੀਂ ਨਫਸੀਂ ਦਾ ਆਲਮ ਹੋਵੇਗਾ) ਅਤੇ ਕੋਈ ਗੱਲ ਨਹੀਂ ਕਰ ਸਕਣਗੇ ਜਿਵੇਂ ਕਿ ਅੱਗੇ ਹਦੀਸਾਂ ਵਿੱਚ ਆਵੇਗਾ ਇਨਸ਼ਾਅੱਲ੍ਹਾ
ਫਿਰ ਇਹਨਾਂ ਪੀਰਾਂ ਦੀ ਕੀ ਔਕਾਤ !!

## ਸਫ਼ਆਤ ਵਿੱਚ ਅੱਲ੍ਹਾ ਦੀ ਇਜਾਜਤ ਦੀ ਲੋੜ ਕਿਓਂ

ਨਬੀ ਜਾਂ ਫਰਿਸ਼ਤੇ ਜਾਂ ਕੋਈ ਵਲੀ ਇਹ ਨਹੀਂ ਜਾਣਦਾ ਅਤੇ ਨਾ ਹੀ ਜਾਣ ਸਕਦਾ ਹੈ ਕਿ ਕਿਸ ਦਾ (ਅਮਾਲ ਨਾਮਾ) ਰਿਕਾਰਡ ਕੀ ਹੈ ? ਦੁਨੀਆਂ ਵਿੱਚ ਕੌਣ ਕੀ ਕਰਦਾ ਰਿਹਾ ਹੈ ? ਅਤੇ ਅੱਲ੍ਹਾ ਦੇ ਦਰਬਾਰ ਵਿੱਚ ਕਿਹੋ ਜਿਹਾ ਅਕੀਦਾ ਅਤੇ ਕਿਸ ਤਰ੍ਹਾਂ ਦੇ ਅਮਲ ਲੈ ਕੇ ਆਇਆ ਹੈ।

ਇਸ ਦੇ ਉਲਟ, ਅੱਲ੍ਹਾ ਤਾਅਲਾ
ਹਰ ਕਿਸੇ ਦੇ ਅਗਲੇ ਪਿਛਲੇ ਅੱਕੀਦੇ ਅਤੇ ਅਮਲਾਂ ਤੋਂ ਜਾਣੂ ਹੈ
ਅਤੇ ਉਹ ਇਹ ਵੀ ਜਾਣਦਾ ਹੈ ਕਿ ਉਸ ਦੀ ਮੌਜੂਦਾ ਸਥਿਤੀ ਕੀ ਹੈ।
ਜੇ ਉਹ ਚੰਗਾ ਹੈ, ਤਾਂ ਉਹ ਕਿੰਨਾ ਚੰਗਾ ਹੈ
ਅਤੇ ਜੇ ਉਹ ਅਪਰਾਧੀ ਹੈ, ਤਾਂ ਉਹ ਕਿਸ ਪੱਧਰ ਦਾ ਅਪਰਾਧੀ ਹੈ ?
ਮੁਆਫ਼ ਕਰਨ ਯੋਗ ਹੈ ਜਾਂ ਨਹੀਂ ਹੈ ?
ਕੀ ਉਹ ਪੂਰੀ ਸਜ਼ਾ ਦਾ ਹੱਕਦਾਰ ਹੈ ਜਾਂ ਇਸ ਨੂੰ ਘੱਟ ਕੀਤਾ ਜਾ ਸਕਦਾ ਹੈ ?

ਅਜਿਹੇ ਵਿੱਚ ਇਹ ਕਿਵੇਂ ਸਹੀ ਹੋ ਸਕਦਾ ਹੈ ਕਿ ਨਬੀ ਜਾਂ ਫਰਿਸ਼ਤੇ ਜਾਂ ਕਿਸੇ ਵਲੀ ਨੂੰ ਸਿਫਾਰਸ਼ ਕਰਨ ਦੀ ਖੁੱਲ੍ਹੀ ਇਜਾਜ਼ਤ ਦੇ ਦਿੱਤੀ ਜਾਵੇ
ਅਤੇ ਹਰ ਕਿਸੇ ਲਈ ਜਿਸ ਲਈ ਚਾਹੁੰਦੇ ਹਨ ਸਿਫਾਰਸ਼ ਕਰਨ.

ਜੇਕਰ ਕੋਈ ਸਾਧਾਰਨ ਅਧਿਕਾਰੀ ਆਪਣੇ ਛੋਟੇ ਜਿਹੇ ਮਹਿਕਮੇ ਦੇ ਹਰ ਮਿੱਤਰ ਜਾਂ ਚਹੇਤੇ ਦੀਆਂ ਸਿਫ਼ਾਰਸ਼ਾਂ ਸੁਣ ਲਵੇ ਤਾਂ ਉਹ ਚਾਰ ਦਿਨਾਂ ਵਿੱਚ ਪੂਰੇ ਮਹਿਕਮੇ ਦਾ ਸੱਤਿਆਨਾਸ ਕਰ ਦੇਵੇਗਾ।
ਫਿਰ ਧਰਤੀ ਅਤੇ ਅਸਮਾਨ ਦੇ ਹਾਕਮ ਤੋਂ ਇਹ ਆਸ ਕਿਵੇਂ ਕੀਤੀ ਜਾ ਸਕਦੀ ਹੈ ਕਿ ਉਸ ਨਾਲ ਸਿਫ਼ਾਰਸ਼ਾਂ ਦਾ ਬਾਜ਼ਾਰ ਗਰਮ ਹੋਵੇਗਾ ਅਤੇ ਹਰ ਬਜ਼ੁਰਗ ਜਾ ਕੇ ਜਿਸ ਨੂੰ ਚਾਹੇ ਮੁਆਫ਼ੀ ਲੈ ਕੇ ਆਵੇਗਾ;

ਜਦਕਿ ਸਥਿਤੀ ਇਹ ਹੋਵੇਗੀ ਕਿ ਇਨ੍ਹਾਂ ਬਜ਼ੁਰਗਾਂ ਵਿੱਚੋਂ ਕਿਸੇ ਨੂੰ ਵੀ ਇਹ ਨਹੀਂ ਪਤਾ ਕਿ ਉਹ ਜਿਨ੍ਹਾਂ ਲੋਕਾਂ ਦੀ ਸਿਫ਼ਾਰਸ਼ ਕਰ ਰਹੇ ਹਨ, ਉਨ੍ਹਾਂ ਦੇ ਕੰਮ ਕਿਹੋ ਜਿਹੇ ਹਨ।

ਅਸਲ ਗੱਲ ਤਾਂ ਇਹ ਹੈ ਕਿ ਉਹ ਸਿਫਾਰਸ਼ ਕਰਨ ਤੋਂ ਪਹਿਲਾਂ ਇਜਾਜ਼ਤ ਲੈਣਗੇ, ਅਤੇ ਉਹ ਸਿਰਫ਼ ਉਸ ਦੇ ਹੱਕ ਵਿਚ ਸਿਫਾਰਸ਼ ਕਰ ਸਕਣਗੇ ਜਿਸ ਦੇ ਬਾਰੇ ਅੱਲ੍ਹਾ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਦੇ ਦੇਵੇ।
ਫਿਰ ਸਿਫ਼ਾਰਸ਼ ਲਈ ਸ਼ਰਤ ਇਹ ਹੋਵੇਗੀ ਕਿ ਇਹ ਢੁਕਵੀਂ ਅਤੇ ਸਹੀ ਗੱਲ ਤੇ ਆਧਾਰਿਤ ਹੋਵੇ ।
ਕਿਸੇ ਨੂੰ ਝੂਠੀਆਂ ਸਿਫ਼ਾਰਸ਼ਾਂ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ

## ਸਿਰਫ਼ ਰਿਸ਼ਤੇ ਅਤੇ ਵੰਸ਼ ਦੇ ਆਧਾਰ 'ਤੇ ਕਿਸੇ ਨੂੰ ਮਾਫ਼ ਨਹੀਂ ਕੀਤਾ ਜਾਵੇਗਾ

ਅਬੂ ਹੁਰੈਰਾ (ਰਜ) ਨੇ ਬਿਆਨ ਕੀਤਾ ਕਿ ਨਬੀ (ਸ.ਅ.ਵ) ਨੇ ਕਿਹਾ:
ਹੇ ਅਬਦ ਮੁਨਾਫ ਦੇ ਪੁੱਤਰੋ! ਅੱਲ੍ਹਾ ਤੋਂ ਆਪਣੀਆਂ ਜਾਨਾਂ ਖਰੀਦੋ (ਭਾਵ ਚੰਗੇ ਕੰਮ ਕਰਕੇ ਉਨ੍ਹਾਂ ਨੂੰ ਅੱਲ੍ਹਾ ਦੀ ਸਜ਼ਾ ਤੋਂ ਬਚਾਓ) ਹੇ ਅਬਦੁਲ ਮੁਤਾਲਿਬ ਦੇ ਪੁੱਤਰੋ! ਅੱਲ੍ਹਾ ਤੋਂ ਆਪਣੀਆਂ ਜਾਨਾਂ ਖਰੀਦੋ, ਹੇ ਜ਼ੁਬੈਰ ਬਿਨ ਅਵਾਮ ਦੀ ਮਾਂ! ਹੇ ਫਾਤਿਮਾ ਬਿੰਤ ਮੁਹੰਮਦ! ਤੁਸੀਂ ਦੋਵੇਂ ਆਪਣੀ ਜਾਨ ਅੱਲ੍ਹਾ ਤੋਂ ਬਚਾ ਲਵੋ। ਅੱਲ੍ਹਾ ਦੀ ਨਜ਼ਰ ਵਿੱਚ ਮੈਂ ਤੁਹਾਡੇ ਲਈ ਅੱਲਾਹ ਦੀ ਬਰਗਾਹ ਵਿੱਚ ਕੋਈ ਇਖਤਿਆਰ ਨਹੀਂ ਰੱਖਦਾ। ਤੁਸੀਂ ਦੋਵੇਂ ਮੇਰੀ ਜਾਇਦਾਦ ਤੋਂ ਜਿੰਨਾ ਚਾਹੋ ਮੰਗ ਸਕਦੀਆਂ ਹੋ।
ਸਹੀ ਬੁਖ਼ਾਰੀ 3527

ਹਜ਼ਰਤ ਅਬੂ ਹੁਰੈਰਾ (ਰ.ਅ) ਬਿਆਨ ਕਰਦੇ ਹਨ ਕਿ ਜਦੋਂ ਇਹ ਆਇਤ ਨਾਜ਼ਿਲ ਹੋਈ:“ਆਪਣੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਡਰਾਓ।” ਤਦ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕੁਰੈਸ਼ ਨੂੰ ਸੱਦਾ ਦਿੱਤਾ। ਤਾਂ ਨਬੀ (ਸ.ਅ.ਵ) ਨੇ ਆਮ ਤੌਰ ਤੇ ਅਤੇ ਖਾਸ ਨਾਂ ਲੈ ਕੇ ਵੀ ਸਾਰਿਆਂ ਨੂੰ ਡਰਾਇਆ । ਨਬੀ (ਸ.ਅ.ਵ) ਨੇ ਕਿਹਾ:“ਹੇ ਕਾਬ ਬਿਨ ਲੁਈ ਦੀ ਔਲਾਦ! ਹੇ ਅਬਦ ਮਨਾਫ਼ ਦੀ ਔਲਾਦ! ਹੇ ਹਾਸ਼ਮ ਦੀ ਔਲਾਦ! ਹੇ ਅਬਦੁਲ ਮੁਤਾਲਿਬ ਦੀ ਔਲਾਦ! ਆਪਣੇ ਆਪ ਨੂੰ ਅੱਗ ਤੋਂ ਬਚਾਓ. ਹੇ ਫਾਤਿਮਾ! ਤੂੰ ਵੀ ਆਪਣੇ ਆਪ ਨੂੰ ਅੱਗ ਤੋਂ ਬਚਾ। ਮੈਂ ਤੁਹਾਡੇ ਲਈ  ਅੱਲ੍ਹਾ ਤਾਅਲਾ ਦੀ ਤਰਫ਼ ਤੋਂ  ਕਿਸੇ ਚੀਜ਼ ਦਾ ਇਖਤਿਆਰ ਨਹੀਂ ਰੱਖਦਾ । ਪਰ, ਮੇਰਾ ਤੁਹਾਡੇ ਨਾਲ ਰਿਸ਼ਤਾ ਹੈ। ਮੈਂ ਉਸ ਦੀਆਂ ਮੰਗਾਂ ਨੂੰ ਪੂਰਾ ਕਰਦਾ ਰਹਾਂਗਾ
ਨਸਾਈ 3674 (ਸਹੀ)

ਬਲਕੇ ਇਹ ਮੁਸ਼ਰਿਕ ਲੋਕ ਤਾਂ ਆਪਣੇ ਅਖੌਤੀ ਪੀਰਾਂ-ਵਲੀਆਂ ਲਈ ਜੰਨਤ ਅਤੇ ਬੁਜ਼ੁਰਗੀ ਦੇ ਵੱਡੇ ਵੱਡੇ ਦਾਅਵੇ ਕਰਦੇ ਰਹਿੰਦੇ ਹਨ ਬਲਕਿ ਗੁਲੂ ਕਰਦੇ ਹੋਏ ਉਹਨਾਂ ਦੇ ਮਰਤਬੇ ਨੂੰ ਨਬੀਆਂ ਤੋਂ ਵੀ ਉੱਪਰ ਲੇ ਜਾਂਦੇ ਹਨ ਅਤੇ ਬਹੁਤੀ ਵਾਰ ਰੱਬ ਦੇ ਦਰਜੇ ਤੱਕ ਲੇ ਜਾਂਦੇ ਹਨ

ਅੰਸਾਰ ਦੀ ਇੱਕ ਔਰਤ ਜਿਸ ਨੇ ਨਬੀ (ਸ.ਅ.ਵ) ਦੀ ਵਫ਼ਾਦਾਰੀ ਦਾ ਵਾਅਦਾ ਕੀਤਾ ਸੀ, ਨੇ ਦੱਸਿਆ ਕਿ ਮੁਹਾਜਿਰਾਂ ਨੂੰ ਅੰਸਾਰਾਂ ਵਿੱਚ ਪਰਚੀਆਂ ਪਾ ਕੇ ਵੰਡਿਆ ਗਿਆ ਸੀ, ਅਤੇ ਹਜ਼ਰਤ ਉਸਮਾਨ ਇਬਨੇ ਮਜ਼ੂਨ (ਰ.ਜ) ਸਾਡੇ ਹਿੱਸੇ ਵਿੱਚ ਆਏ ਸਨ। ਇਸ ਲਈ ਅਸੀਂ ਉਨ੍ਹਾਂ ਨੂੰ ਆਪਣੇ ਘਰ ਵਿੱਚ ਰੱਖਿਆ। ਅੰਤ ਵਿੱਚ, ਉਹ ਬੀਮਾਰ ਹੋ ਗਏ ਅਤੇ ਮੌਤ ਪਾ ਗਏ. ਉਹਨਾਂ ਦੀ ਮੌਤ ਤੋਂ ਬਾਅਦ, ਉਹਨਾਂ ਨੂੰ  ਗ਼ੁਸਲ ਦਿੱਤਾ ਗਿਆ ਅਤੇ ਇੱਕ ਕਫ਼ਨ ਵਿੱਚ ਲਪੇਟਿਆ ਗਿਆ, ਫਿਰ ਅੱਲ੍ਹਾ ਦੇ  ਨਬੀ (ਸ.ਅ.ਵ) ਤਸ਼ਰੀਫ ਲਿਆਏ। ਮੈਂ

ਕਿਹਾ, ਅਬੂ ਸਾਈਬ, ਤੁਹਾਡੇ ਉੱਤੇ ਅੱਲ੍ਹਾ ਦੀਆਂ ਰਹਿਮਤਾਂ ਹੋਣ, ਤੁਹਾਡੇ ਬਾਰੇ ਮੇਰੀ ਗਵਾਹੀ ਇਹ ਹੈ ਕਿ ਅੱਲ੍ਹਾ ਨੇ ਤੁਹਾਡੀ ਇੱਜਤ (ਸਨਮਾਨ) ਕੀਤੀ ਹੈ । ਇਸ 'ਤੇ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ ਕਿ ਤੁਸੀਂ ਕਿਵੇਂ ਜਾਣਦੇ ਹੋ ਕਿ ਅੱਲ੍ਹਾ ਨੇ ਉਸ ਨੂੰ ਸਨਮਾਨਿਤ ਕੀਤਾ ਹੈ (ਇੱਜਤ ਫਰਮਾਈ ਹੈ) ? ਮੈਂ ਕਿਹਾ, ਹੇ ਅੱਲ੍ਹਾ ਦੇ ਰਸੂਲ ਮੇਰੇ ਮਾਤਾ-ਪਿਤਾ ਤੁਹਾਡੇ ਤੋਂ ਕੁਰਬਾਨ ਹੋ ਜਾਣ ਤਾਂ ਅੱਲ੍ਹਾ ਕਿਸ ਦੀ ਇੱਜਤ ਅਫ਼ਜਾਈ ਕਰੇਗਾ? ਨਬੀ (ਸ.ਅ.ਵ) ਨੇ ਕਿਹਾ, "ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਸਦੀ ਮੌਤ ਆ ਗਈ ਹੈ। ਅੱਲ੍ਹਾ ਦੀ ਕਸਮ, ਮੈਂ ਵੀ ਉਸਦੇ ਲਈ ਚੰਗੇ ਦੀ ਉਮੀਦ ਕਰਦਾ ਹਾਂ, ਪਰ ਅੱਲ੍ਹਾ ਦੀ ਕਸਮ ! ਮੈਨੂੰ ਆਪਣੇ ਬਾਰੇ ਵੀ ਨਹੀਂ ਪਤਾ ਕਿ ਮੇਰੇ ਨਾਲ ਕੀ ਹੋਵੇਗਾ." ਭਾਵੇਂ ਮੈਂ ਅੱਲ੍ਹਾ ਦਾ ਨਬੀ (ਸ.ਅ.ਵ) ਹਾਂ। ਉਮ ਅਲ-ਅਲਾ ਨੇ ਕਿਹਾ: ਰੱਬ ਦੀ ਕਸਮ! ਹੁਣ ਮੈਂ ਕਦੇ ਵੀ ਕਿਸੇ ਬਾਰੇ (ਅਜਿਹੀ ਗਵਾਹੀ) ਨਹੀਂ ਦੇਵਾਂਗੀ।

ਸਾਡੇ ਤੋਂ ਸਈਦ ਬਿਨ ਅਫ਼ੀਰ ਨੇ ਬਿਆਨ ਕੀਤਾ ਅਤੇ ਲੇਥ ਨੇ ਪਿਛਲੀ ਰਵਾਇਤ ਵਾਂਗ ਉਨ੍ਹਾਂ ਤੋਂ ਬਿਆਨ ਕੀਤਾ, ਨਾਫਿ ਬਿਨ ਯਜ਼ੀਦ ਨੇ ਅਕੀਲ ਤੋਂ (ਮਾ ਯਾਫ਼ਲ ਅ. ਦੀ ਬਜਾਏ) ਯਾਫ਼ਲ ਬਾਹ ਦੇ ਸ਼ਬਦਾਂ ਦਾ ਹਵਾਲਾ ਦਿੱਤਾ ਹੈ। ਅਤੇ ਇਸ ਰਵਾਇਤ ਦੀ ਮੁਤਾਬਤ ਸ਼ੁਏਬ, ਅਮਰ ਬਿਨ ਦਿਨਾਰ ਅਤੇ ਮਾਅਮਰ ਨੇ ਕੀਤੀ ਹੈ। ਇਸ ਸੂਰਤ ਵਿੱਚ, ਅਨੁਵਾਦ ਇਹ ਹੋਵੇਗਾ: ਅੱਲ੍ਹਾ ਦੀ ਕਸਮ , ਮੈ ਨਹੀਂ ਜਾਣਦਾ ਕਿ ਉਸ ਨਾਲ ਕੀ ਮਾਮਲਾ ਕੀਤਾ ਜਾਵੇਗਾ। ਹਾਲਾਂਕਿ, ਉਸਦੇ ਹੱਕ ਵਿੱਚ ਮੇਰਾ ਗੁਮਾਨ ਨੇਕ ਹੀ ਹੈ.
ਸਹੀ ਬੁਖ਼ਾਰੀ 1243

ਨਾ ਹੀ ਉਸ ਦੇ ਹੱਕ ਵਿਚ ਸਿਫ਼ਾਰਸ਼ ਸਵੀਕਾਰ ਕੀਤੀ ਜਾਵੇਗੀ।

ਜਿਵੇਂ ਕਿ ਅਸੀਂ ਅੱਗੇ ਹਦੀਸਾਂ ਵਾਲੇ ਬਾਬ ਵਿੱਚ ਪੜ੍ਹਾਂਗੇ ਇੰਨਸ਼ਾ-ਅੱਲ੍ਹਾ

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ :
ਅਤੇ ਉਸ ਦਿਨ ਤੋਂ ਡਰੋ ਜਿਸ ਦਿਨ ਨਾ ਕੋਈ ਜਾਨ ਕਿਸੇ ਵੀ ਹੋਰ ਜਾਨ ਦੇ ਕੰਮ ਆਵੇਗੀ ਅਤੇ ਨਾ ਹੀ ਕੋਈ ਵਿਚੋਲਗੀ ਸਵੀਕਾਰ ਕੀਤੀ ਜਾਵੇਗੀ, ਅਤੇ ਨਾ ਉਸ ਤੋਂ ਕੋਈ ਫਾਇਦਾ ਲਿਆ ਜਾਵੇਗਾ, ਅਤੇ ਨਾ ਉਹਨਾ ਦੀ ਮੱਦਦ ਕੀਤੀ ਜਾਵੇਗੀ ।
ਅਲ ਕੁਰਆਨ 2:148

ਅਖੀਰ ਅਜਿਹੇ ਲੋਕ ਕਿਆਮਤ ਦੇ ਦਿਨ ਪਛਤਾਵਾ ਕਰਨਗੇ |

ਕੀ ਉਹ ਇਸਦੇ ਨਤੀਜੇ ਦੀ ਉਡੀਕ ਕਰਦੇ ਹਨ? ਜਿਸ ਦਿਨ ਇਸਦਾ ਨਤੀਜਾ ਆਵੇਗਾ, ਉਹ ਲੋਕ ਕਹਿਣਗੇ ਜਿਨ੍ਹਾਂ ਨੇ ਇਸ ਨੂੰ ਪਹਿਲਾਂ ਅਣ ਦੇਖਿਆਂ ਕੀਤਾ ਸੀ, ਕਿ "ਸਾਡੇ ਰੱਬ ਦੇ ਨਬੀ (ਸ.ਅ.ਵ) ਸੱਚਾਈ ਲੈ ਕੇ ਆਏ ਸਨ, ਤਾਂ ਕੀ [ਹੁਣ] ਸਾਡੇ ਲਈ ਸਿਫ਼ਾਰਸ਼ ਕਰਨ ਵਾਲੇ ਕੋਈ ਹਨ ਤਾਂ ਜੋ ਉਹ ਸਾਡੀ ਸਫ਼ਆਤ ਕਰ ਦੇਣ ਜਾਂ ਸਾਨੂੰ ਉਹਨਾਂ (ਬੁਰੇ) ਅਮਲਾਂ ਤੋਂ ਇਲਾਵਾ ਜੋ ਅਸੀਂ ਕਰਿਆ ਕਰਦੇ ਸੀ ਕੋਈ ਹੋਰ (ਨੇਕ) ਅਮਲ ਕਰਨ ਲਈ ਵਾਪਸ ਭੇਜਿਆ ਜਾ ਸਕਦਾ ਹੈ?" ਉਨ੍ਹਾਂ ਨੇ ਆਪਣੇ ਆਪ ਨੂੰ ਗੁਆ ਲਿਆ ਹੋਵੇਗਾ, ਅਤੇ ਬੇਸ਼ੱਕ ਉਨ੍ਹਾਂ ਨੇ ਆਪਣੀਆਂ ਨਫ਼ਸਾਂ ਨੂੰ ਖ਼ਾਸਾਰੇ (ਘਾਟੇ) ਵਿੱਚ ਪਾ ਲਿਆ ਹੈ ਉਹਨਾਂ ਤੋਂ ਉਹ ਸਭ (ਗੱਲਾਂ-ਚੀਜਾਂ) ਗੁਆਚ ਗਈਆਂ ਜੋ ਉਹ ਘੜਦੇ ਸਨ
ਅਲ ਕੁਰਆਨ 7:53

## 2. ਮੁਸਬਤ ਸਫ਼ਆਤ (ਸਕਾਰਾਤਮਕ ਸਿਫਾਰਸ਼)

ਇਹ ਉਹ ਸਿਫਾਰਸ਼ ਹੈ ਜਿਸਦਾ ਕੁੱਝ ਸ਼ਰਤਾਂ ਦੇ ਨਾਲ ਕੁਰਆਨ ਵਿੱਚ ਇਸਬਾਤ ਕੀਤਾ ਗਿਆ ਹੈ । ਜਿਹੜੀ ਸਿਫ਼ਾਰਸ਼ ਅੱਲ੍ਹਾ ਤਾਅਲਾ ਤੋਂ ਮੰਗੀ ਜਾਂਦੀ ਹੈ|

### ਸਕਾਰਾਤਮਕ ਸਿਫਾਰਸ਼ ਦੀਆ ਸ਼ਰਤਾਂ

1. ਅੱਲਾਹ ਤਾਅਲਾ ਸਿਫ਼ਾਰਸ਼ ਕਰਨ ਵਾਲੇ ਤੋਂ ਰਾਜ਼ੀ ਹੋਵੇ
(53:26, 20:109)
2. ਜਿਸਦੇ ਲਈ ਸਿਫਾਰਸ਼ ਕੀਤੀ ਜਾਵੇ ਉਸਤੋਂ ਵੀ ਅੱਲਾਹ ਤਾਅਲਾ ਰਾਜ਼ੀ ਹੋਵੇ
(53:26, 21:28)
3. ਅੱਲਾਹ ਤਾਅਲਾ ਵੱਲੋਂ ਸਿਫਾਰਸ਼ ਕਰਨ ਵਾਲੇ ਨੂੰ ਸਫ਼ਆਤ ਦੀ, ਅਤੇ ਜਿਸਦੇ ਲਈ ਕੀਤੀ ਜਾ ਰਹੀ ਹੈ ਉਸਦੇ ਬਾਰੇ ਸਿਫ਼ਾਰਸ਼ ਕਰਨ ਦੀ ਇਜਾਜ਼ਤ ਮਿਲੀ ਹੋਵੇ
(53:26, 20:109)

ਅਤੇ ਅਸਮਾਨਾਂ ਵਿੱਚ ਕਿੰਨੇ ਹੀ ਫ਼ਰਿਸ਼ਤੇ ਹਨ ਜਿਹਨਾਂ ਦੀ ਸਿਫ਼ਾਰਸ਼ ਉਹਨਾ ਨੂੰ ਕੁੱਝ ਵੀ ਲਾਭ ਨਹੀਂ ਦੇ ਸਕਦੀ"। ਮਗਰ ਅੱਲਾਹ ਤਆਲਾ ਆਪਣੀ ਇੱਛਾ ਅਨੁਸ਼ਾਰ ਜਿਸ ਦੇ ਲਈ ਚਾਹਵੇ ਇਜਾਜ਼ਤ ਦੇ ਦੇਵੇ ਅਤੇ ਰਾਜ਼ੀ ਹੋਵੇ ।

ਅਲ ਕੁਰਆਨ 53:26
(ਇਸ ਆਇਤ ਵਿੱਚ ਤਿੰਨੇ ਸਰਤਾਂ ਮੌਜੂਦ ਹਨ )

ਅਤੇ ਉਸ ਦਿਨ (ਕਿਸੇ ਦੁਆਰਾ ਕਿਸੇ ਲਈ ਕੀਤੀ ਗਈ) ਸਫ਼ਆਤ (ਉਸਨੂੰ) ਨਫ਼ਾ ਨਹੀਂ ਦੇਵੇਗੀ ਮਗਰ ਜਿਸਨੂੰ ਰਹਿਮਾਨ (ਰੱਬ) ਇਜਾਜਤ ਦੇ ਦੇਵੇ ਅਤੇ ਉਸਦੀ ਗੱਲ ਤੋਂ ਰਾਜ਼ੀ ਹੋਵੇ

ਅਲ ਕੁਰਆਨ 20:109

(ਇਸ ਆਇਤ ਵਿੱਚ 2 ਸ਼ਰਤਾਂ ਹਨ)

ਅਤੇ ਉਹ (ਕਿਸੇ ਦੀ) ਸਿਫ਼ਾਰਸ਼ ਨਹੀਂ ਕਰ ਸਕਦੇ ,ਪਰ ਸਿਰਫ਼ ਉਸਦੀ ਜਿਸਤੋਂ ਅੱਲ੍ਹਾ ਰਾਜ਼ੀ ਹੋਵੇ (ਜਿਸਦੇ ਬਾਰੇ ਅੱਲ੍ਹਾ ਪਸੰਦ ਕਰੇ ਅਤੇ ਉਸਤੋਂ ਰਾਜ਼ੀ ਹੋਵੇ)

ਅਲ ਕੁਰਆਨ 21:28

(ਇਸ ਆਇਤ ਵਿੱਚ 1 ਸ਼ਰਤ ਹੈ)

ਇਸੇ ਤਰਾਂ ਕੁਰਆਨ ਵਿੱਚ ਹੋਰ ਬਹੁਤ ਸਾਰੀਆਂ ਆਇਤਾਂ ਵਿੱਚ ਮੁਸਬਤ ਸਫ਼ਆਤ ਅਤੇ ਇਸ ਦੀਆਂ ਸਰਤਾਂ ਦਾ ਜਿਕਰ ਹੈ ਜਿਵੇਂ ਕੇ

ਕੌਣ ਹੈ ਜੋ ਉਸਦੀ ਇਜਾਜਤ ਤੋਂ ਬਿਨਾਂ  ਉਸਦੇ ਅੱਗੇ ਕਿਸੇ ਦੀ ਸਿਫਾਰਸ਼ ਕਰ ਸਕੇ ?

ਅਲ ਕੁਰਆਨ 2:255

ਕਿਸੇ ਨੂੰ ਉਸਦੇ ਅੱਗੇ ਗੱਲ ਬਾਤ ਕਰਨ ਦਾ ਸਾਹਸ (ਅਤੇ ਅਧਿਕਾਰ) ਨਹੀਂ ਹੋਵੇਗਾ, (ਅਤੇ) ਜਿਸ ਦਿਨ ਰੂਹ (ਜਿਬਰਾਇਲ) ਅਤੇ ਫਰਿਸ਼ਤੇ ਸਫ਼ਾਂ ਬੰਨ ਕੇ ਖੜੇ ਹੋਣਗੇ ਤਾਂ ਉਸਦੇ (ਰੱਬ ਦੇ) ਨਾਲ ਕੋਈ ਵੀ ਕਲਾਮ (ਗੱਲ ਬਾਤ)

ਨਹੀਂ ਕਰ ਸਕੇਗਾ ,ਮਗਰ ਜਿਸਨੂੰ ਰਹਿਮਾਨ ਇਜਾਜਤ ਦੇ ਦੇਵੇ ਅਤੇ ਉਹ ਵੀ ਸਹੀ (ਠੀਕ) ਗੱਲ ਆਖੇ
ਅਲ ਕੁਰਆਨ 79:37-38

ਉਸਦੀ ਇਜਾਜਤ ਦੇ ਬਿਨਾਂ ਕੋਈ ਉਸ ਅੱਗੇ ਸਿਫਾਰਸ਼ ਕਰਨ ਵਾਲਾ ਨਹੀਂ
ਅਲ ਕੁਰਆਨ 10:3

ਉਸ (ਅੱਲਾਹ ਤਾਅਲਾ)  ਤੋਂ ਬਿਨਾ ਤੁਹਾਡੇ ਲਈ ਕੋਈ ਸਹਾਇਕ ਅਤੇ ਸਿਫ਼ਾਰਸ਼ੀ ਨਹੀਂ
ਅਲ ਕੁਰਆਨ 32:4

ਹੇ ਨਬੀ (ਸ.ਅ.ਵ) ਤੁਸੀਂ ਆਖੋ! ਕੇ ਹਰ ਪ੍ਰਕਾਰ ਦੀ ਸਿਫਾਰਸ਼ ਦੀ ਇਜਾਜਤ ਦਾ ਅਧਿਕਾਰ ਤਾਂ ਸਿਰਫ਼ ਅੱਲਾਹ ਕੋਲ ਹੀ ਹੈ । (ਸਫ਼ਆਤ ਤਾਂ ਸਾਰੀ ਦੀ ਸਾਰੀ ਅੱਲਾਹ ਦੇ ਅਧਿਕਾਰ ਵਿੱਚ ਹੈ )
ਅਲ ਕੁਰਆਨ 39:44

ਐ ਨਬੀ (ਸ.ਅ.ਵ)! (ਇਹਨਾਂ ਮੁਸ਼ਰਿਕਾਂ ਨੂੰ) ਆਖ ਦਿਓ ਕਿ ਉਹਨਾ ਨੂੰ ਪੁਕਾਰ ਕੇ ਦੇਖੋ  ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਆਪਣਾ ਮਾਅਬੂਦ ਸਮਝਦੇ ਹੋ, ਉਹ ਆਕਾਸ਼ ਤੇ ਧਰਤੀ ਵਿੱਚ ਜਰਾ ਬਰਾਬਰ ਵੀ ਅਧਿਕਾਰ ਨਹੀਂ ਰੱਖਦੇ ਅਤੇ ਜਮੀਨ ਵ ਆਸਮਾਨ (ਦੀ ਮਲਕੀਅਤ) (ਜਾਂ ਉਹਨਾਂ ਦੀ ਤਖਲੀਕ)ਵਿੱਚ ਇਹਨਾਂ ਦਾ ਕੋਈ ਹਿੱਸਾ ਨਹੀਂ ਅਤੇ ਨਾ ਹੀ ਇਹਨਾਂ ਵਿੱਚੋਂ ਕੋਈ ਅੱਲਾਹ ਦਾ ਮਦਦਗਾਰ ਹੈ। ਅੱਲ੍ਹਾ ਦੇ ਹਜ਼ੂਰ (ਕਿਸੇ ਦੇ ਲਈ ਕੋਈ ਸਿਫ਼ਾਰਸ਼ ਲਾਹੇਵੰਦ ਨਹੀਂ ਹੋਵੇਗੀ ਕੇਵਲ ਉਸ ਦੇ ਬਾਰੇ ਵਿੱਚ ਜਿਸਦੇ ਲਈ ਸਿਫ਼ਾਰਸ਼ ਦੀ ਅੱਲਾਹ ਤਾਅਲਾ ਆਗਿਆ ਦੇਵੇ।(ਅਤੇ ਸਿਫਾਰਸ਼ ਕਰਨ

ਵਾਲੇ ਉਡੀਕ ਕਰਨਗੇ) ਇੱਥੋਂ ਤੱਕ ਕੇ ਜਦ ਉਹਨਾਂ ਦੇ ਦਿਲਾਂ ਦੀ ਘਬਰਾਹਟ ਦੂਰ ਕਰ ਦਿੱਤੀ ਜਾਂਦੀ ਹੈ ਤਾਂ ਆਖਦੇ ਹਨ ਕੇ ਤੁਹਾਡੇ ਰੱਬ ਨੇ ਕੀ ਫ਼ਰਮਾਇਆ ਹੈ ? ਅਤੇ ਆਖਣਗੇ ਹੱਕ ਫ਼ਰਮਾਇਆ
ਅਲ ਕੁਰਆਨ 34:22-23

ਅਤੇ ਐ ਨਬੀ (ਸ.ਅ.ਵ) ! ਤੁਸੀਂ ਇਸ (ਕੁਰਆਨ ਦੇ) ਜਰੀਏ ਉਹਨਾ ਲੋਕਾਂ ਨੂੰ ਨਸੀਹਤ ਕਰੋ ਜਿਹੜੇ ਇਸ ਗੱਲ ਤੋਂ ਡਰਦੇ ਹਨ ਕਿ ਆਪਣੇ ਰੱਬ ਦੇ ਕੋਲ ਅਜਿਹੀ ਹਾਲਤ ਵਿੱਚ ਪੇਸ਼ ਕੀਤੇ ਜਾਣਗੇ ਕਿ ਅੱਲਾਹ ਤੋਂ ਛੁੱਟ ਉਹਨਾ ਦਾ ਨਾ ਕੋਈ ਵਲੀ (ਮਦਦਗਾਰ) ਅਤੇ ਸਿਫ਼ਾਰਸ਼ੀ ਨਹੀਂ ਹੋਵੇਗਾ"।
ਅਲ ਕੁਰਆਨ 6:51

## ਮੁਸਬਤ ਸਫ਼ਆਤ ਦੀਆਂ ਕਿਸਮਾਂ

ਹੁਣ ਮੁਸਬਤ ਸਫ਼ਆਤ ਦੀਆਂ ਵੀ ਅੱਗੇ ਕਿਸਮਾਂ ਹਨ ।

1. ਸਫ਼ਆਤ ਏ ਕੁਬਰਾ (ਵੱਡੀ ਸਿਫਾਰਸ਼)
2. ਸਫ਼ਆਤ ਏ ਸੁਗਰਾ -ਆਮ ਸਫ਼ਆਤ

## 1.ਸਫ਼ਆਤ ਏ ਕੁਬਰਾ

ਇਹ ਸਫ਼ਆਤ ਨਬੀ (ਸ.ਅ.ਵ) ਲਈ ਖ਼ਾਸ ਹੈ ,ਇਸਨੂੰ ਮਕਾਮੇ ਮਹਿਮੂਦ ਵੀ ਕਿਹਾ ਜਾਂਦਾ ਹੈ ।
ਹਿਸਾਬ ਕਿਤਾਬ ਦੇ ਦਿਨ ਜਦੋਂ ਅਗਲੇ ਪਿੱਛਲੇ ਸਾਰੇ ਇਨਸਾਨ ਹਸ਼ਰ ਦੇ ਮੈਦਾਨ ਵਿੱਚ ਖੜੇ ਹੋਣਗੇ । ਤਾਂ ਉਹ ਮੰਜਰ ਬਹੁਤ ਹੀ ਭਿਆਨਕ ਹੋਵੇਗਾ ਸਾਰੇ ਲੋਕ ਨਗਨ ਹਾਲਤ ਵਿੱਚ ,ਬਹੁਤ ਹੀ ਜਿਆਦਾ ਦੁੱਖ-ਤਕਲੀਫ਼,ਪ੍ਰੇਸ਼ਾਨੀ ,ਡਰ ਅਤੇ ਘਬਰਾਹਟ ਵਾਲੇ ਹਾਲਾਤ ਵਿੱਚ ਹੋਣਗੇ ।
ਇੱਥੋਂ ਤੱਕ ਕੇ ਸਾਰੇ ਅੰਬੀਆ ਵੀ ਅੱਲਾਹ ਤਾਅਲਾ ਦੇ ਡਰ ਤੋਂ ,ਉਸ ਅੱਗੇ ਕੁੱਝ ਬੋਲ ਨਹੀਂ ਸਕਣਗੇ ।
ਤਾਂ ਅਜਿਹੇ ਹਾਲਾਤ ਵਿੱਚ ਉਹ ਸਾਰੇ ਲੋਕ ਬਹੁਤ ਸਮਾਂ ਖੜੇ ਉਡੀਕ ਕਰਦੇ ਰਹਿਣਗੇ ਕੇ ਕਦ ਅੱਲਾਹ ਤਾਅਲਾ ਆਉਣ ਅਤੇ ਹਿਸਾਬ ਕਿਤਾਬ ਸ਼ੁਰੂ ਹੋ ਜਾਵੇ । ਤਾਂ ਸਾਰੇ ਲੋਕ ਇਕੱਠੇ ਹੋ ਕੇ ਵਾਰੀ ਵਾਰੀ ਸਭ ਨਬੀ (ਸ.ਅ.ਵ)ਆਂ ਕੋਲ ,ਅੱਲਾਹ ਅੱਗੇ ਸਿਫ਼ਾਰਸ਼ ਕਰਵਾਉਣ ਲਈ ਜਾਣਗੇ ,ਤਾਂ ਸਾਰੇ ਨਬੀ (ਸ.ਅ.ਵ) ਮਨਾ ਕਰ ਦੇਣਗੇ ਤਾਂ ਅਖੀਰ ਉਹ ਮੁਹੰਮਦ (ਸ.ਅ.ਵ) ਕੋਲ ਜਾਣਗੇ
ਤਾਂ ਨਬੀ ਮੁਹੰਮਦ (ਸ.ਅ.ਵ) ਆਖਣਗੇ "ਇਹ ਮੇਰਾ ਹੀ ਕੰਮ ਹੈ।"

ਜਿਸਤੋਂ ਬਾਅਦ ਉਹ ਅੱਲਾਹ ਤਾਅਲਾ ਤੋਂ ਸਿਫ਼ਾਰਸ਼ ਦੀ ਇਜਾਜਤ ਤਲਬ ਕਰਨਗੇ ।
ਅਤੇ ਇਜਾਜਤ ਮਿਲਣ ਤੋਂ ਬਾਅਦ ,ਨਬੀ (ਸ.ਅ.ਵ) ਇਹ ਸਫ਼ਆਤ ਕਰਨਗੇ ਫਿਰ ਕਿਤੇ ਹਿਸਾਬ ਕਿਤਾਬ ਸ਼ੁਰੂ ਹੋਵੇਗਾ।
ਇਸਤੇ ਮੈਦਾਨ ਏ ਹਸ਼ਰ ਵਿੱਚ ਮੌਜੂਦ ਅਗਲੇ ਪਿੱਛਲੇ ਸਾਰੇ ਅੰਬੀਆ ਅਤੇ ਇਨਸਾਨ ਨਬੀ (ਸ.ਅ.ਵ) ਦੀ ਤਾਰੀਫ਼ ਕਰਨਗੇ । ਇਸ ਤਰਾਂ ਨਬੀ (ਸ.ਅ.ਵ) ਨੂੰ ਮਕਾਮੇ ਮਹਿਮੂਦ ਤੇ ਖੜਾ ਕੀਤਾ ਜਾਵੇਗਾ।
ਇਹ ਸਫ਼ਆਤ ਏ ਆਜਮ (ਵੱਡੀ) ਹੈ ।

## 2.ਸਫ਼ਆਤ ਏ ਸੁਗਰਾ

ਇਹ ਸਿਫ਼ਾਰਸ਼ੀ ਆਮ ਹੋਵੇਗੀ
ਨਬੀ (ਸ.ਅ.ਵ) ਮੁਹੰਮਦ ਦੇ ਨਾਲ ਨਾਲ ਬਾਕੀ ਸਾਰੇ ਅੰਬੀਆ ਵੀ ਆਪਣੀ ਆਪਣੀ ਉੱਮਤ ਦੇ ਲੋਕਾਂ ਲਈ ਕਰਨਗੇ ।
ਫਿਰ ਇਸਤੋਂ ਇਲਾਵਾ ਬਾਕੀ ਸਾਰੇ ਨੇਕ ਲੋਕ , ਸ਼ਹੀਦ ਦਰਜਾ ਬਾ ਦਰਜਾ ਇਹ ਸਫ਼ਆਤ ਕਰਨਗੇ ।
ਕੁਰਆਨ ,ਅਤੇ ਇਸਦੀਆਂ ਕੁੱਝ ਖਾਸ ਸੂਰਤਾਂ, ਦੇ ਨਾਲ ਨਾਲ ਨੇਕ ਅਮਲ ਵੀ ਇਨਸਾਨ ਦੇ ਹੱਕ ਵਿੱਚ ਸਿਫ਼ਾਰਸ਼ੀ ਕਰਨਗੇ ।

ਇਹ ਸਫ਼ਆਤ ਸਿਰਫ਼ ਅਤੇ ਸਿਰਫ਼ ਤੌਹੀਦ ਪਰਸਤਾ ਲਈ ਹੋਵੇਗੀ ।
ਮੁਨਾਫ਼ਿਕਾਂ ਅਤੇ ਸ਼ਿਰਕ ਕਰਨ ਵਾਲਿਆਂ ਲਈ ਨਾ ਤਾ ਇਸਦੀ ਇਜਾਜਤ ਦਿੱਤੀ ਜਾਵੇਗੀ ਅਤੇ ਨਾ ਹੀ ਕੁਬੂਲ ਕੀਤੀ ਜਾਵੇਗੀ

ਤੌਹੀਦ ਨੂੰ ਇਖ਼ਤਿਆਰ ਕਰਨ ਵਾਲੇ ਫਿਰ ਇਸੇ ਉੱਪਰ ਮਰਨ ਵਾਲੇ , ਪਰ ਬਹੁਤ ਵੱਡੇ  ਗੁਨਾਹ ਗਾਰ ਇਨਸਾਨ ਜੋ ਆਪਣੇ ਗੁਨਾਹਾਂ ਦੀ ਵਜ੍ਹਾ ਨਾਲ ਜਹਨੰਮ ਵਿੱਚ ਦਾਖਿਲ ਹੋ ਜਾਣਗੇ ਉਹਨਾਂ ਦੀ ਮੁਆਫੀ ਅਤੇ ਜੰਨਤ ਵਿੱਚ ਦਾਖਿਲੇ ਲਈ ਇਹ ਸਿਫ਼ਾਰਸ਼ ਹੋਵੇਗੀ ।

ਇਹਨਾਂ ਸਾਰੀਆਂ ਗੱਲਾਂ ਦੀ ਦਲੀਲ ਕੁਰਆਨ ਅਤੇ ਹਦੀਸ ਵਿੱਚੋਂ ਅਗਲੇ ਪੰਨਿਆਂ ਤੇ ਪੜ੍ਹਾਂਗੇ ਇੰਨਸਾ-ਅੱਲਾਹ

# ਉਹ ਸਫ਼ਆਤ ਜੋ ਮੁਹੰਮਦ (ਸ.ਅ.ਵ) ਲਈ ਖਾਸ ਹਨ

ਉਹ ਸਫ਼ਆਤ ਜੋ ਨਬੀ ਲਈ ਖ਼ਾਸ ਹਨ
1. ਸਫ਼ਆਤ ਏ ਕੁਬਰਾ (ਵੱਡੀ ਸਫ਼ਆਤ)
2. ਜੰਨਤ ਦਾ ਦਰਵਾਜਾ ਖੁਲਵਾਉਣਾ ਅਤੇ ਜੰਨਤੀਆਂ ਨੂੰ ਜੰਨਤ ਵਿੱਚ ਦਾਖਿਲ ਕਰਵਾਉਣਾ।
3. ਚਾਚੇ ਅਬੁ ਤਾਲਿਬ ਦੇ ਅਜ਼ਾਬ ਵਿੱਚ ਘਾਟ ਲਈ (ਕਿਓਂ ਜੋ ਮੁਸ਼ਰੀਕੀਨ ਲਈ ਕੋਈ ਸਿਫ਼ਾਰਸ਼ ਨਹੀਂ ਕੀਤੀ ਜਾਵੇਗੀ ਅਤੇ ਨਾਂ ਹੀ ਮੰਨੀ ਜਾਵੇਗੀ, ਇਸ ਲਈ ਇਹ ਸਿਰਫ਼ ਨਬੀ ਲਈ ਖਾਸ ਹੈ)
4. ਕੁੱਝ ਲੋਕਾਂ ਦੇ ਬਿਨਾਂ ਹਿਸਾਬ-ਕਿਤਾਬ ਜੰਨਤ ਵਿੱਚ ਦਾਖਿਲ ਹੋਣ ਲਈ

ਅੱਕੀਦੇ ਦੀਆਂ ਬਹੁਤ ਹੀ ਮਹੱਤਵ ਪੂਰਣ ਕਿਤਾਬਾਂ ਵਿੱਚੋਂ ਇੱਕ ਬੇਹਤਰੀਨ ਕਿਤਾਬ ਸ਼ਰਹ ਅਸ-ਸੁੰਨਾਹ ਇਮਾਮ ਬਾਰਬਹਾਰੀ ਵਿੱਚ
ਇਮਾਮ ਬਾਰਬਹਾਰੀ ਕਹਿੰਦੇ ਹਨ ਕਿ ਕਿਆਮਤ ਦੇ ਦਿਨ, ਪਾਪੀਆਂ ਲਈ ਅੱਲ੍ਹਾ ਦੇ ਨਬੀ (ਸ.ਅ.ਵ) ਦੀ ਸਿਫਾਰਸ਼ ਅਤੇ ਪੁਲ ਸਿਰਾਤ ਵਿਚ ਇਮਾਨ ਰੱਖਣਾ ਜ਼ਰੂਰੀ ਹੈ. ਨਬੀ ਮੁਹੰਮਦ (ਸ.ਅ.ਵ) ਜਹੰਨਮ ਵਿੱਚੋਂ ਪਾਪੀਆਂ ਨੂੰ ਬਾਹਰ ਕੱਢੇਣਗੇ ਅਤੇ ਹਰ ਨਬੀ ਆਪਣੀ ਉੱਮਤ ਲਈ ਉਸੇ ਤਰ੍ਹਾਂ ਸਿਫਾਰਸ਼ ਕਰੇਗਾ
ਇਸੇ ਤਰ੍ਹਾਂ ਨੇਕ ਲੋਕ ਅਤੇ ਸ਼ਹੀਦ ਵੀ ਸਿਫਾਰਸ਼ ਕਰਨਗੇ।
(ਅੱਲ੍ਹਾ ਤਾਆਲਾ ਦੀ ਆਗਿਆ ਨਾਲ) ਅਤੇ ਅੰਤ ਵਿੱਚ ਅੱਲ੍ਹਾ ਤਾਆਲਾ ਆਪਣੀ ਰਹਿਮਤ ਦੁਆਰਾ ਜਹੰਨਮ ਦੇ ਕੁਝ ਲੋਕਾਂ ਨੂੰ ਰਿਹਾਈ ਦੇਵੇਗਾ ਜਦੋਂ ਉਹ ਸਾੜ ਦਿੱਤੇ ਜਾਣਗੇ ਅਤੇ ਕੋਲੇ ਬਣ ਜਾਣਗੇ।
ਸ਼ਰਹ ਅਸ-ਸੁੰਨਾਹ (ਬਰਬਹਾਰੀ) (ਨੰਬਰ: 22, ਪੰਨਾ: 66)

ਇਮਾਮ ਇਬਨੇ ਕੁਦਾਮਾ ਦਾ ਕਹਿਣਾ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) (ਕਬੀਰਾ ਗੁਨਾਹ ਕਰਨ ਵਾਲਿਆਂ ਲਈ ਸਿਫ਼ਾਰਿਸ਼ ਕਰਨਗੇ ਉਨ੍ਹਾਂ ਨੂੰ ਇਸ ਹਾਲਤ ਵਿੱਚ ਜਹੰਨਮ ਵਿੱਚੋਂ ਬਾਹਰ ਕੱਢਿਆ ਜਾਵੇਗਾ ਕਿ ਉਹ ਸੜਕੇ ਕੋਲੇ ਹੋ ਜਾਣਗੇ
ਇਸੇ ਤਰ੍ਹਾਂ, ਹੋਰ ਨਬੀ, ਨੇਕ ਲੋਕ ਅਤੇ ਫ਼ਰਿਸ਼ਤਿਆਂ ਨੂੰ ਵੀ ਆਗਿਆ ਦਿੱਤੀ ਜਾਵੇਗੀ
ਅੱਲ੍ਹਾ ਤਾਅਲਾ ਫਰਮਾਉਂਦੇ ਹਨ (21: 28)
"ਅਤੇ ਉਹ ਕਿਸੇ ਲਈ ਸਿਫ਼ਾਰਿਸ਼ ਨਹੀਂ ਕਰ ਸਕਦੇ ਸਿਵਾਏ ਉਸ ਵਿਅਕਤੀ ਦੇ ਜਿਸ ਨਾਲ ਅੱਲ੍ਹਾ ਖੁਸ਼ ਹੈ ਅਤੇ ਜੋ ਅੱਲ੍ਹਾ ਤੋਂ ਡਰਦਾ ਹੈ."

ਕੋਈ ਵੀ ਕਦੇ ਵੀ ਕਾਫ਼ਿਰ (ਮੁਸ਼ਰੀਕੀਨ) ਲਈ ਸਿਫਾਰਸ਼ ਨਹੀਂ ਕਰੇਗਾ।
ਲੁਮਾਤ ਅਲ-ਇਤਕਾਦ (ਪੰਨਾ 128)

ਇਸ ਅੱਕੀਦੇ ਬਾਰੇ ਹੋਰ ਪੜ੍ਹਨ ਲਈ ਦੇਖੋ ਸਹੀ
ਅਕੀਦਾ ਵਾਸਤੀਆ (ਪੰਨਾ 18-19)
ਉਸੂਲ ਸੁੰਨਾਹ (ਨੰਬਰ: 34)
ਇਮਾਮ ਅਬੀ ਬਕਰ ਬਿਨ ਅਬੀ ਦਾਊਦ ਅਲ-ਸਾਜਿਸਤਾਨੀ ਦੁਆਰਾ
ਅਲ-ਮੰਜ਼ੂਮਤ ਅਲ-ਹਯਾਤ: (316)
ਸ਼ਰਹ ਅਲ-ਅਕੀਦਾ ਤਹਾਵੀਆ (ਪੰਨਾ 229-239)

# ਹਦੀਸਾਂ ਵਿੱਚ ਸਫ਼ਆਤ (ਵੱਡੀ ,ਖਾਸ ਅਤੇ ਆਮ) ਦਾ ਵਰਨਣ

## 1.ਸਫ਼ਆਤ ਏ ਕੁਬਰਾ ਅਤੇ ਇਸਦਾ ਮਕਾਮੇ ਮਹਿਮੂਦ ਹੋਣਾ ਅਤੇ ਇਹ ਫੈਸਲਾ ਸ਼ੁਰੂ ਕਰਵਾਉਣ ਲਈ ਹੋਵੇਗੀ (ਖਾਸ ਸਫ਼ਆਤ)

ਜਾਬਿਰ ਬਿਨ ਅਬਦੁੱਲਾ ਤੋਂ ਰਵਾਇਤ ਹੈ: ਨਬੀ (ਸ.ਅ.ਵ) ਨੇ ਫ਼ਰਮਾਇਆ: ਮੈਨੂੰ ਪੰਜ ਚੀਜ਼ਾਂ ਅਜਿਹੀਆਂ ਦਿੱਤੀਆਂ ਗਈਆਂ ਜੋ ਮੇਰੇ ਤੋਂ ਪਹਿਲਾਂ ਕਿਸੇ ਨੂੰ ਨਹੀਂ ਦਿੱਤੀਆਂ ਗਈਆਂ .ਇੱਕ ਮਹੀਨੇ ਦੀ ਮੁਸਾਫ਼ਤ ਦੀ ਦੂਰੀ ਤੋਂ ਰੋਅਬ ਦੇ ਜਰੀਏ (ਰੱਬ ਦੁਆਰਾ) ਮੇਰੀ ਮਦਦ ਕੀਤੀ ਗਈ, ਅਤੇ ਸਾਰੀ ਧਰਤੀ ਮੇਰੇ ਲਈ ਸੱਜਦਾਗਾਹ ਅਤੇ ਤਹਾਰਤ ਦੇ ਯੋਗ ਬਣਾ ਦਿੱਤੀ ਗਈ ਹੈ. ਇਸ ਲਈ ਮੇਰੀ ਉੱਮਤ  ਦਾ ਕੋਈ ਵੀ ਵਿਅਕਤੀ  (ਜਿੱਥੇ ਵੀ) ਨਮਾਜ਼ ਦਾ ਸਮਾਂ ਪਾ ਲਵੇ , ਉਸ ਨੂੰ ਉੱਥੇ ਹੀ ਨਮਾਜ਼ ਅਦਾ ਕਰ ਲੈਣੀ ਚਾਹੀਦੀ ਹੈ। ਅਤੇ ਗ਼ਨੀਮਤ ਦੇ ਮਾਲ  ਨੂੰ ਮੇਰੇ ਲਈ ਹਲਾਲ  ਕਰ ਦਿੱਤਾ ਗਿਆ ਹੈ। ਇਹ ਮੇਰੇ ਤੋਂ ਪਹਿਲਾਂ ਕਿਸੇ ਲਈ ਵੀ ਜਾਇਜ਼ ਨਹੀਂ ਸੀ। ਅਤੇ ਮੈਨੂੰ ਸਫ਼ਆਤ ਅਤਾ ਕੀਤੀ ਗਈ . ਅਤੇ ਸਾਰੇ ਨਬੀ (ਸ.ਅ.ਵ) ਉਨ੍ਹਾਂ ਦੇ ਆਪਣੇ ਲੋਕਾਂ ਲਈ ਭੇਜੇ ਗਏ ਸਨ, ਪਰ ਮੈਨੂੰ ਆਮ ਤੌਰ 'ਤੇ ਸਾਰੀ ਮਨੁੱਖਜਾਤੀ ਲਈ ਇੱਕ ਨਬੀ (ਸ.ਅ.ਵ) ਬਣਾ ਕੇ ਭੇਜਿਆ ਗਿਆ ਹੈ.
ਸਹੀ ਬੁਖ਼ਾਰੀ 335

ਅਬੂ ਹੁਰੈਰਾ ਤੋਂ ਰਵਾਇਤ ਹੈ ਕਿ: ਅੱਲ੍ਹਾ ਦੇ ਨਬੀ (ਸ.ਅ.ਵ) ਨੇ ਆਇਤ (ਬਹੁਤ ਜਲਦ ਤੁਹਾਡਾ ਰੱਬ ਤੁਹਾਨੂੰ ਮਕਾਮੇ ਮਹਿਮੂਦ ਤੇ ਖੜਾ ਕਰੇਗਾ)
(ਅਲ ਕੁਰਆਨ 17:79)
ਦੇ ਬਾਰੇ ਪੁੱਛੇ ਜਾਣ 'ਤੇ ਫ਼ਰਮਾਇਆ: ਇਸਦਾ ਅਰਥ ਹੈ ਸਫ਼ਆਤ।

ਇਮਾਮ ਤਿਰਮਿਜੀ  ਕਹਿੰਦੇ ਹਨ: ਇਹ ਹਦੀਸ ਹਸਨ ਹੈ।
ਤਿਰਮੀਜ਼ੀ 3137 (ਸਹੀ)

ਨਬੀ (ਸ.ਅ.ਵ) ਨੇ ਫ਼ਰਮਾਇਆ : 'ਜਦੋਂ ਫੈਸਲੇ (ਨਿਆਂ) ਦਾ ਦਿਨ ਆਵੇਗਾ, ਮੈਂ ਨਬੀਆਂ ਦਾ ਇਮਾਮ ਅਤੇ ਉਨ੍ਹਾਂ ਦਾ ਖ਼ਤੀਬ (ਬੁਲਾਰਾ) ਹੋਵਾਂਗਾ ਅਤੇ ਮੈਂ ਉਨ੍ਹਾਂ ਦਾ ਸਫ਼ਆਤ (ਸਿਫਾਰਸ਼) ਕਰਨ ਵਾਲਾ ਹੋਵਾਂਗਾ ਅਤੇ (ਮੈਨੂੰ) ਇਸ ਗੱਲ ਦਾ ਕੋਈ ਘਮੰਡ ਨਹੀਂ ਹੈ.
'ਇਮਾਮ ਤਿਰਮਿਜੀ ਕਹਿੰਦੇ ਹਨ: ਇਹ ਹਦੀਸ ਹਸਨ ਸਹੀ ਗ਼ਰੀਬ ਹੈ।
ਤਿਰਮੀਜ਼ੀ 3613 (ਸਹੀ)

ਅਬਦੁੱਲਾਹ ਇਬਨੇ ਉਮਰ (ਰਜ) ਤੋਂ ਰਵਾਇਤ ਹੈ ਕਿ
ਫਿਰ ਨਬੀ (ਸ.ਅ.ਵ) ਮਖ਼ਲੂਕ ਦਾ ਫੈਸਲਾ (ਸ਼ੁਰੂ) ਕਰਵਾਉਣ ਲਈ ਸਫ਼ਆਤ ਕਰਨਗੇ. ਫਿਰ ਅੱਗੇ ਵਧਣਗੇ ਅਤੇ ਜੰਨਤ ਦੇ ਦਰਵਾਜ਼ੇ ਨੂੰ ਫੜਣਗੇ । ਅਤੇ ਉਸ ਦਿਨ,ਅੱਲ੍ਹਾ ਤਾਅਲਾ ਤੁਹਾਨੂੰ ਮੁਕਾਮ ਏ ਮਹਿਮੂਦ ਅਤਾ ਕਰੇਗਾ. ਜਿਸ ਦੀ ਸਾਰੇ (ਹਸ਼ਰ ਦੇ ਮੈਦਾਨ ਵਿਚ ਮੌਜੂਦ) ਲੋਕ ਸ਼ਲਾਘਾ ਕਰਨਗੇ
ਸਹੀ ਬੁਖ਼ਾਰੀ 1475

ਹਜ਼ਰਤ ਅਬਦੁੱਲਾ ਬਿਨ ਅਮਰੁ ਬਿਨ ਆਸ ਤੋਂ ਬਿਆਨ ਕੀਤਾ ਗਿਆ ਹੈ ਕਿ ਉਹਨਾਂ ਨੇ  ਨਬੀ (ਸ.ਅ.ਵ) ਨੂੰ ਇਹ ਕਹਿੰਦੇ ਹੋਏ ਸੁਣਿਆ: "ਜਦੋਂ ਤੁਸੀਂ ਮੁਅੱਜ਼ਿਨ ਨੂੰ ਸੁਣਦੇ ਹੋ, ਤਾਂ ਉਹੀ ਕਹੋ ਜਿਵੇਂ ਉਹ ਕਹਿੰਦਾ ਹੈ, ਫਿਰ ਮੇਰੇ 'ਤੇ ਦਰੂਦ  ਭੇਜੋ, ਕਿਉਂਕਿ ਜੋ ਵੀ ਮੇਰੇ 'ਤੇ ਇਕ ਵਾਰ ਦਰੂਦ ਭੇਜਦਾ ਹੈ ਅੱਲ੍ਹਾ

ਬਦਲੇ ਵਿੱਚ ਉਸ 'ਤੇ ਦਸ ਰਹਿਮਤਾਂ ਨਾਜ਼ਿਲ ਕਰਦਾ ਹੈ, ਫਿਰ ਅੱਲ੍ਹਾ ਤੋਂ ਮੇਰੇ ਲਈ ਇੱਕ ਵਸੀਲਾ (ਦੁਆ ਦੇ ਜਰੀਏ) ਮੰਗੋ ਕਿਉਂਕਿ ਉਹ ਜੰਨਤ ਵਿੱਚ ਇੱਕ ਅਜਿਹਾ ਮਕਾਮ ਹੈ ਜੋ ਅੱਲ੍ਹਾ ਦੇ ਬੰਦਿਆਂ ਵਿੱਚੋਂ ਸਿਰਫ਼ ਇੱਕ ਨੂੰ ਹੀ ਮਿਲੇਗਾ ਅਤੇ ਮੈਂ ਉਮੀਦ ਕਰਦਾ ਹਾਂ, ਉਹ ਮੈਂ ਹੋਵਾਂਗਾ, ਇਸ ਲਈ ਜਿਸ ਨੇ ਮੇਰੇ ਲਈ ਕੋਈ ਵਸੀਲਾ ਮੰਗਿਆ ਤਾਂ (ਮੇਰੀ) ਸਿਫ਼ਾਰਸ਼ ਉਸ ਲਈ ਲਾਜ਼ਮੀ ਹੋ ਗਈ

ਸਹੀ ਮੁਸਲਿਮ 384 (747) (849)

ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਮੇਰੇ ਬਹੁਤ ਸਾਰੇ ਨਾਮ ਹਨ, ਮੈਂ ਮੁਹੰਮਦ, ਅਹਿਮਦ ਅਤੇ ਮਾਹੀ-ਮਤਲਬ ਮੇਰੀ ਵਜ੍ਹਾ ਨਾਲ ਅੱਲਾਹ ਕੁਫਰ ਨੂੰ ਮਿਟਾਵੇਗਾ .ਅਤੇ ਮੈਂ ਹਾਸ਼ਿਰ ਹਾਂ, ਲੋਕ ਕਿਆਮਤ ਦੇ ਦਿਨ ਮੇਰੇ ਕੋਲ (ਅੱਲਾਹ ਅੱਗੇ) ਸਿਫ਼ਾਰਸ਼ ਕਰਵਾਉਣ ਲਈ ਇਕੱਠੇ ਹੋਣਗੇ. ਅਤੇ ਮੈਂ ਆਕਿਬ ਹਾਂ, ਭਾਵ ਮੇਰੇ ਤੋਂ ਬਾਅਦ ਕੋਈ ਨਬੀ ਨਹੀਂ ਹੈ। ਅਤੇ ਅੱਲ੍ਹਾ ਨੇ ਉਹਨਾਂ ਦਾ ਨਾਮ ਰਊਫ ਅਤੇ ਰਹੀਮ (ਬਹੁਤ ਕੋਮਲ ਅਤੇ ਬਹੁਤ ਦਿਆਲੂ) ਰੱਖਿਆ।

ਸਹੀ ਮੁਸਲਿਮ 2354 b (5811) (6106)

ਹਜ਼ਰਤ ਅਬੂ ਹੁਰੈਰਾ (ਰ.ਅ.) ਨੇ ਹਦੀਸ ਬਿਆਨ ਕਰਦੇ ਹੋਏ ਕਿਹਾ: ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: "ਮੈਂ ਕਿਆਮਤ ਦੇ ਦਿਨ ਆਦਮ ਦੀ ਸਾਰੀ ਔਲਾਦ ਦਾ ਸਰਦਾਰ ਹੋਵਾਂਗਾ, ਮੈਂ ਸਭ ਤੋਂ ਪਹਿਲਾ ਵਿਅਕਤੀ ਹੋਵਾਂਗਾ ਜਿਸ ਦੀ ਕਬਰ (ਸਭ ਤੋਂ ਪਹਿਲਾ) ਖੁੱਲ੍ਹੇਗੀ । ਮੈਂ ਸਭ ਤੋਂ ਪਹਿਲਾ ਸਫ਼ਆਤ ਕਰਨ ਵਾਲਾ ਹੋਵਾਂਗਾ ਅਤੇ ਉਹ ਪਹਿਲਾ ਹੋਵਾਂਗਾ ਜਿਸ ਦੀ ਸਫ਼ਆਤ ਕੁਬੂਲ ਕੀਤੀ ਜਾਵੇਗੀ।

ਸਹੀ ਮੁਸਲਿਮ 2278 (5655) (5940)

ਹਜ਼ਰਤ ਇਬਨੇ ਉਮਰ ਤੋਂ ਰਵਾਇਤ ਹੈ ਕੇ, ਉਨ੍ਹਾਂ ਨੇ ਕਿਹਾ ਕਿ ਕਿਆਮਤ ਦੇ ਦਿਨ, ਉੱਮਤਾਂ ਗਿਰੋਹ ਦਰ ਗਿਰੋਹ ਚੱਲਣਗੀਆਂ. ਹਰ ਉੱਮਤ ਆਪਣੇ ਨਬੀ ਦੇ ਪਿੱਛੇ ਹੋਵੇਗੀ ਅਤੇ (ਨਬੀਆਂ ਨੂੰ) ਕਹੇਗੀ: ਹੇ ਨਬੀ ! ਸਾਡੇ ਲਈ ਸਿਫ਼ਾਰਸ਼ ਕਰੋ (ਪਰ ਉਹ ਸਾਰੇ ਇਨਕਾਰ ਕਰ ਦੇਣਗੇ) ,ਅੰਤ ਵਿਚ ਸਿਫ਼ਾਰਸ਼ ਲਈ, ਉਹ ਨਬੀ ਮੁਹੰਮਦ (ਸ.ਅ.ਵ) ਦੀ ਖ਼ਿਦਮਤ ਵਿੱਚ ਹਾਜਿਰ ਹੋਣਗੇ , ਫਿਰ ਇਹੀ ਉਹ ਦਿਨ ਹੋਵੇਗਾ ਜਦੋਂ ਅੱਲ੍ਹਾ ਤਾਅਲਾ ਨਬੀ (ਸ.ਅ.ਵ) ਨੂੰ ਮਕਾਮ ਏ ਮਹਿਮੂਦ ਅਤਾ ਕਰੇਗਾ

ਸਹੀ ਬੁਖ਼ਾਰੀ 4718

ਅਬੂ ਸਈਦ ਅਲ-ਖੁਦਰੀ ਤੋਂ ਰਵਾਇਤ ਹੈ :

ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ: ਕਿਆਮਤ ਦੇ ਦਿਨ, ਮੈਂ ਸਾਰੇ ਇਨਸਾਨਾਂ ਦਾ ਸਰਦਾਰ ਹੋਵਾਂਗਾ। ਅਤੇ ਮੈਨੂੰ ਇਸ ਗੱਲ 'ਤੇ ਕੋਈ ਘਮੰਡ ਨਹੀਂ ਹੈ ।

ਮੇਰੇ ਹੱਥ ਵਿੱਚ ਹਮਦ (ਸ਼ੁਕਰ) (ਉਸਤਤ) ਦਾ ਝੰਡਾ ਹੋਵੇਗਾ ਅਤੇ ਮੈਨੂੰ (ਇਸ ਸਨਮਾਨ ਦਾ) ਕੋਈ ਘਮੰਡ ਨਹੀਂ ਹੈ । ਉਸ ਦਿਨ, ਆਦਮ ਅਤੇ ਆਦਮ ਤੋਂ ਇਲਾਵਾ ਬਾਕੀ ਸਾਰੇ ਨਬੀ ਮੇਰੇ ਝੰਡੇ ਹੇਠ ਹੋਣਗੇ. ਮੈਂ ਪਹਿਲਾ ਵਿਅਕਤੀ ਹੋਵਾਂਗਾ ਜਿਸ ਲਈ ਜਮੀਨ ਫਟੇਗੀ (ਕਬਰ ਸਭ ਤੇ ਪਹਿਲਾਂ ਖੁੱਲੇਗੀ ) ਅਤੇ ਮੈਂਨੂੰ ਇਸ ਬਾਰੇ ਵੀ ਕੋਈ ਘਮੰਡ ਨਹੀਂ ਅਤੇ ਕਿਹਾ: (ਕਿਆਮਤ ਦੇ ਦਿਨ) ਲੋਕਾਂ ਉੱਤੇ ਤਿੰਨ ਵਾਰ ਬਹੁਤ ਸਖ਼ਤ ਘਬਰਾਹਟ ਤਾਰੀ ਹੋਵੇਗੀ। ਲੋਕ ਆਦਮ ਕੋਲ ਆਉਣਗੇ ਅਤੇ ਕਹਿਣਗੇ:

ਤੂੰ ਸਾਡਾ ਪਿਤਾ ਹੈਂ, ਸਾਡੇ ਲਈ ਆਪਣੇ ਰੱਬ  ਕੋਲ ਸਫ਼ਆਤ (ਸਿਫਾਰਿਸ਼) ਕਰੋ।
ਉਹ ਕਹਿਣਗੇ: ਮੈਂ ਇੱਕ ਗੁਨਾਹ ਕੀਤਾ ਜਿਸ ਲਈ ਮੈਨੂੰ ਧਰਤੀ 'ਤੇ ਭੇਜਿਆ ਗਿਆ ਸੀ।
ਤੁਸੀਂ ਲੋਕ ਨੂਹ ਕੋਲ ਜਾਓ, ਉਹ ਲੋਕ ਨੂਹ ਕੋਲ ਆਉਣਗੇ।
ਪਰ ਨੂਹ ਆਖਣਗੇ: ਮੈਂ ਧਰਤੀ ਦੇ ਵਾਸੀਆਂ ਲਈ ਬਦ ਦੁਆ ਕਰ ਚੁੱਕਾ ਹਾਂ ਜਿਸ ਦੇ ਨਤੀਜੇ ਵਜੋਂ ਉਹ ਤਬਾਹ ਹੋ ਗਏ ਸਨ.
ਪਰ ਅਜਿਹਾ ਕਰੋ, ਤੁਸੀਂ ਲੋਕ ਇਬਰਾਹੀਮ ਕੋਲ ਜਾਓ, ਉਹ ਲੋਕ ਇਬਰਾਹੀਮ ਕੋਲ ਆਉਣਗੇ।  ਇਬਰਾਹੀਮ  ਕਹਿਣਗੇ: ਮੈਂ ਤਿੰਨ ਝੂਠ ਬੋਲੇ ਹਨ
ਨਬੀ (ਸ.ਅ.ਵ) ਕਿਹਾ: 'ਉਨ੍ਹਾਂ ਵਿੱਚੋਂ ਕੋਈ ਵੀ ਝੂਠ, ਝੂਠ ਨਹੀਂ ਸੀ, ਸਗੋਂ ਇਹ ਅੱਲ੍ਹਾ ਦੇ ਦੀਨ ਦਾ ਸਮਰਥਨ ਅਤੇ ਪੁਸ਼ਟੀ ਕਰਨ ਦਾ ਇਰਾਦਾ ਸੀ।

ਹਾਲਾਂਕਿ, ਜੇ ਤੁਸੀਂ ਮੂਸਾ ਕੋਲ ਜਾਂਦੇ ਹੋ, ਤਾਂ ਉਹ ਲੋਕ ਮੂਸਾ ਕੋਲ ਆਉਣਗੇ.
ਮੂਸਾ ਕਹਿਣਗੇ : ਮੈਂ ਇੱਕ ਕਤਲ ਕਰ ਚੁੱਕਾ ਹਾਂ, ਪਰ ਤੁਸੀਂ ਈਸਾ ਕੋਲ ਜਾਓ।
ਫਿਰ ਉਹ ਈਸਾ ਕੋਲ ਜਾਣਗੇ, ਉਹ ਕਹਿਣਗੇ: ਮੈਨੂੰ ਅੱਲ੍ਹਾ ਤੋਂ ਇਲਾਵਾ ਇੱਕ ਮਾਅਬੂਦ ਬਣਾਇਆ ਗਿਆ ਸੀ

ਤੁਸੀਂ ਮੁਹੰਮਦ ਕੋਲ ਜਾਓ ਤਾਂ ਨਬੀ (ਸ.ਅ.ਵ)  ਕਿਹਾ: 'ਲੋਕ ਮੇਰੇ ਕੋਲ ਆਉਣਗੇ (ਸਿਫ਼ਾਰਸ਼ ਕਰਵਾਉਣ ਦੇ ਮਕਸਦ ਨਾਲ)। ਮੈਂ ਉਹਨਾਂ ਦੇ ਨਾਲ (ਰੱਬੀ ਦਰਬਾਰ ਵਿਚ) ਜਾਵਾਂਗਾ।

ਇਬਨੇ ਜਦਆਨ (ਹਦੀਸ ਦਾ ਰਾਵੀ ) ਕਹਿੰਦਾ ਹੈ

ਅਨਸ ਨੇ ਕਿਹਾ: ਮੈਨੂੰ ਇੰਝ ਲੱਗ ਰਿਹਾ ਹੈ ਜਿਵੇਂ ਮੈਂ ਅੱਲ੍ਹਾ ਦੇ ਰਸੂਲ ਨੂੰ ਦੇਖ ਰਿਹਾ ਹਾਂ। ਫਿਰ ਨਬੀ (ਸ.ਅ.ਵ) ਨੇ ਕਿਹਾ: 'ਮੈਂ ਜੰਨਤ ਦੇ ਦਰਵਾਜ਼ੇ ਦੀ (ਜ਼ੰਜੀਰ) ਨੂੰ ਫੜਾਂਗਾ ਅਤੇ ਇਸ ਨੂੰ ਹਿਲਾਵਾਂਗਾ ਪੁੱਛਿਆ ਜਾਵੇਗਾ: ਕੌਣ ਹੈ? ਕਿਹਾ ਜਾਵੇਗਾ: ਮੁਹੰਮਦ ਹੈ, ਉਹ ਲੋਕ ਮੇਰੇ ਲਈ ਦਰਵਾਜ਼ਾ ਖੋਲ੍ਹਣਗੇ. ਅਤੇ ਉਹ ਮੇਰਾ ਸੁਆਗਤ ਕਰਨਗੇ,
(ਅੰਦਰ ਪਹੁੰਚ ਕੇ) ਮੈਂ ਸਜਦੇ ਵਿੱਚ ਗਿਰ ਜਾਂਵਾਂਗੇ, ਹਮਦ ਅਤੇ ਸਨਾ ਦੇ ਜੋ ਸ਼ਬਦ ਅੱਲ੍ਹਾ ਮੇਰੇ ਦਿਲ ਵਿੱਚ ਪਵੇਗਾ, ਉਹ ਮੈਂ ਸਿਜਦੇ ਵਿੱਚ ਪੜ੍ਹਾਂਗਾ। ਫਿਰ ਮੈਨੂੰ ਕਿਹਾ ਜਾਵੇਗਾ: ਆਪਣਾ ਸਿਰ ਉਠਾਓ, (ਜੋ ਚਾਹੋ) ਮੰਗੋ ਅਤੇ ਉਹ ਤੁਹਾਨੂੰ ਦਿੱਤਾ ਜਾਵੇਗਾ। (ਜੇਕਰ ਤੁਸੀਂ ਕਿਸੇ ਦੀ ਸਿਫ਼ਾਰਸ਼ ਕਰਨੀ ਚਾਹੁੰਦੇ ਹੋ ਤਾਂ) ਸਿਫਾਰਿਸ਼  ਕਰੋ ਅਤੇ ਤੁਹਾਡੀ ਸਫ਼ਆਤ (ਸਿਫ਼ਾਰਸ਼) ਕੁਬੂਲ (ਪ੍ਰਵਾਨ) ਕੀਤੀ ਜਾਵੇਗੀ।
ਅਤੇ ਕਹੋ ਤੁਹਾਡੀ ਗੱਲ ਸੁਣੀ ਜਾਵੇਗੀ। ਅਤੇ ਉਹ ਥਾਂ (ਜਿੱਥੇ ਇਹ ਗੱਲਾਂ ਹੋਣਗੀਆਂ) ਮਕਾਮ ਏ ਮਹਿਮੂਦ ਹੋਵੇਗੀ
ਜਿਸ ਬਾਰੇ ਅੱਲ੍ਹਾ ਤਾਅਲਾ ਨੇ ਫ਼ਰਮਾਇਆ ਹੈ
{ਬਹੁਤ ਜਲਦ ਤੁਹਾਡਾ ਰੱਬ ਤੁਹਾਨੂੰ ਮਕਾਮੇ ਮਹਿਮੂਦ ਤੇ ਖੜਾ ਕਰੇਗਾ)
(ਅਲ ਕੁਰਆਨ 17:79)}

ਸੁਫਿਆਨ ਸੌਰੀ ਕਹਿੰਦੇ  ਹੈ: ਅਨਸ ਦੀ ਰਵਾਇਤ ਵਿੱਚ, ਇਹ ਸ਼ਬਦ (ਉਹਨਾਂ ਨੇ ਜੰਨਤ ਦੇ ਦਰਵਾਜੇ ਦੇ ਹਲਕੇ ਨੂੰ ਹਿਲਾਇਆ ) ਅਤੇ ਇਸ ਤੋਂ ਇਲਾਵਾ ਹੋਰ ਕੁਝ ਨਹੀਂ ਹੈ
ਇਮਾਮ ਤਿਰਮਿਜੀ ਕਹਿੰਦੇ ਹਨ:
ਇਹ ਹਦੀਸ ਹਸਨ ਹੈ.
ਤਿਰਮੀਜ਼ੀ  3148 (ਸਹੀ)

ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ: ਕਿਆਮਤ ਦੇ ਦਿਨ, ਅੱਲ੍ਹਾ ਸਾਰੇ ਲੋਕਾਂ ਨੂੰ ਇੱਕ ਵਿਸ਼ਾਲ ਅਤੇ ਸਮਤਲ ਜ਼ਮੀਨ ਵਿੱਚ ਇਕੱਠਾ ਕਰੇਗਾ ਤਦ ਅੱਲ੍ਹਾ, ਜੋ ਸਾਰੇ ਜਹਾਨਾਂ ਦਾ ਰੱਬ ਹੈ, ਅਚਾਨਕ ਉਨ੍ਹਾਂ ਦੇ ਸਾਹਮਣੇ ਪ੍ਰਗਟ ਹੋਵੇਗਾ ਅਤੇ ਕਹੇਗਾ: ਹਰ ਆਦਮੀ ਉਸ ਦੇ ਪਿੱਛੇ ਕਿਉਂ ਨਹੀਂ ਜਾਂਦਾ ਜਿਸਦੀ ਉਹ ਪੂਜਾ ਕਰਦਾ ਸੀ?
ਇਸ ਲਈ ਸਲੀਬ ਦੀ ਪੂਜਾ ਕਰਨ ਵਾਲਿਆਂ ਦੇ ਅੱਗੇ ਉਨ੍ਹਾਂ ਦੀ ਸਲੀਬ ਦਾ ਰੂਪ ਬਣ ਜਾਵੇਗਾ, ਮੂਰਤੀਆਂ ਦੀ ਪੂਜਾ ਕਰਨ ਵਾਲਿਆਂ ਦੇ ਅੱਗੇ ਮੂਰਤੀਆਂ ਬਣ ਜਾਣਗੀਆਂ ਅਤੇ ਅੱਗ ਦੀ ਪੂਜਾ ਕਰਨ ਵਾਲਿਆਂ ਦੇ ਅੱਗੇ ਅੱਗ ਦਾ ਰੂਪ ਬਣ ਜਾਵੇਗਾ, ਫਿਰ ਉਹ ਲੋਕ ਆਪਣੇ ਆਪਣੇ ਮਾਅਬੂਦਾਂ ਦੇ ਪਿੱਛੇ ਲੱਗ ਜਾਣਗੇ। ਅਤੇ ਮੁਸਲਮਾਨ ਰਹਿ ਜਾਣਗੇ ਤਦ ਸਾਰੇ ਜਹਾਨਾਂ ਦਾ ਰੱਬ ਉਨ੍ਹਾਂ ਕੋਲ ਆਵੇਗਾ ਅਤੇ ਕਹੇਗਾ: ਤੁਸੀਂ ਵੀ ਲੋਕਾਂ ਦੇ ਨਾਲ ਕਿਉਂ ਨਹੀਂ ਜਾਂਦੇ?

ਉਹ ਕਹਿਣਗੇ: ਅਸੀਂ ਤੁਹਾਡੇ ਤੋਂ ਅੱਲ੍ਹਾ ਦੀ ਪਨਾਹ (ਸ਼ਰਨ) ਲੈਂਦੇ ਹਾਂ, ਅਸੀਂ ਤੁਹਾਡੇ ਤੋਂ ਅੱਲ੍ਹਾ ਦੀ ਪਨਾਹ ਲੈਂਦੇ ਹਾਂ, ਸਾਡਾ ਰੱਬ ਅੱਲ੍ਹਾ ਹੈ, ਅਸੀਂ ਇੱਥੇ ਉਦੋਂ ਤੱਕ ਰਹਾਂਗੇ ਜਦੋਂ ਤੱਕ ਅਸੀਂ ਆਪਣੇ ਰੱਬ ਨੂੰ ਵੇਖ ਨਹੀਂ  ਲੈਂਦੇ।

ਅੱਲ੍ਹਾ ਤਾਆਲਾ ਉਹਨਾਂ ਨੂੰ ਹੁਕਮ ਦੇਵੇਗਾ ਅਤੇ ਉਹਨਾਂ ਨੂੰ ਸਾਬਤ ਕਦਮ (ਅਡੋਲ) ਰੱਖੇਗਾ ਅਤੇ ਛੁਪ ਜਾਵੇਗਾ
ਤਦ (ਰੱਬ) ਫਿਰ ਆਵੇਗਾ ਅਤੇ ਕਹੇਗਾ: ਤੁਸੀਂ ਵੀ ਲੋਕਾਂ ਨਾਲ ਕਿਉਂ ਨਹੀਂ ਜਾਂਦੇ? ਉਹ ਕਹਿਣਗੇ: ਅਸੀਂ ਅੱਲ੍ਹਾ ਤੋਂ ਤੁਹਾਡੀ ਪਨਾਹ ਲੈਂਦੇ ਹਾਂ, ਅਸੀਂ ਤੁਹਾਡੇ ਤੋਂ ਅੱਲ੍ਹਾ ਦੀ ਪਨਾਹ ਲੈਂਦੇ ਹਾਂ,ਸਾਡਾ ਰੱਬ ਅੱਲ੍ਹਾ ਹੈ ਅਸੀਂ ਇੱਥੇ ਉਦੋਂ ਤੱਕ ਰਹਾਂਗੇ ਜਦੋਂ ਤੱਕ ਅਸੀਂ ਆਪਣੇ ਰੱਬ  ਨੂੰ ਵੇਖ ਨਹੀਂ  ਲੈਂਦੇ।
ਅੱਲ੍ਹਾ ਉਨ੍ਹਾਂ ਨੂੰ ਹੁਕਮ ਦੇਵੇਗਾ ਅਤੇ ਉਨ੍ਹਾਂ ਨੂੰ

ਸਾਬਤ ਕਦਮ (ਅਡੋਲ) (ਸਥਿਰ) ਰੱਖੇਗਾ।

ਸਹਾਬਾ ਨੇ ਕਿਹਾ: ਅੱਲ੍ਹਾ ਦੇ ਨਬੀ (ਸ.ਅ.ਵ)! ਕੀ ਅਸੀਂ ਅੱਲ੍ਹਾ ਤਾਅਲਾ ਨੂੰ ਦੇਖਾਂਗੇ?
ਨਬੀ (ਸ.ਅ.ਵ) ਨੇ ਕਿਹਾ: 'ਕੀ ਤੁਹਾਨੂੰ ਚੌਦ੍ਹਵੀਂ ਰਾਤ ਦਾ ਚੰਦ ਦੇਖਣ ਵਿਚ ਕੋਈ ਦਿੱਕਤ ਅਤੇ ਪ੍ਰੇਸ਼ਾਨੀ ਹੁੰਦੀ ਹੈ?
ਸਹਾਬਾ ਨੇ ਕਿਹਾ: ਨਹੀਂ, ਹੇ ਅੱਲ੍ਹਾ ਦੇ ਰਸੂਲ! ਤਾਂ ਨਬੀ (ਸ.ਅ.ਵ) ਕਿਹਾ: 'ਤੁਸੀਂ ਇਸ ਸਮੇਂ ਵੀ ਅੱਲ੍ਹਾ ਤਾਅਲਾ ਨੂੰ ਦੇਖਣ ਵਿੱਚ ਕੋਈ ਦਿੱਕਤ-ਪ੍ਰੇਸ਼ਾਨੀ ਮਹਿਸੂਸ ਨਹੀਂ ਕਰੋਗੇ। ਫਿਰ ਅੱਲ੍ਹਾ ਛੁਪੇਗਾ ਅਤੇ ਫਿਰ ਆਵੇਗਾ ਅਤੇ ਉਹਨਾਂ ਦੇ (ਸਾਹਮਣੇ) ਤਜੱਲੀ ਫਰਮਾਏਗਾ (ਅਤੇ ਉਹਨਾਂ ਤੋਂ ਆਪਣੀ ਸਨਾਖਤ (ਪਹਿਚਾਣ) ਕਰਵਾਏਗਾ )

[ ਪਹਿਚਾਣ ਦੇ ਤੌਰ ਤੇ 'ਸ਼ਾਕ' (ਪਿੰਡਲੀ) ਜਾਹਿਰ ਕਰੇਗਾ ਦੇਖੋ ਹਦੀਸ ਸਹੀ ਬੁਖ਼ਾਰੀ ]

(ਤਾਂ ਉਹ ਲੋਕ ਪਹਿਚਾਣ ਲੈਣਗੇ ਕਿ ਤੁਸੀਂ ਹੀ ਸਾਡੇ ਰੱਬ ਹੋ)
ਤਦ ਅੱਲਾਹ ਕਹੇਗਾ: ਮੈਂ ਤੁਹਾਡਾ ਰੱਬ ਹਾਂ,ਮੇਰੇ ਪਿੱਛੇ ਚੱਲੋ, ਤਾਂ ਮੁਸਲਮਾਨ ਖੜੇ ਹੋ ਜਾਣਗੇ ਅਤੇ ਪੁਲ ਸਿਰਾਤ ਸਥਾਪਿਤ ਕੀਤਾ ਜਾਵੇਗਾ, ਜਿਸ ਤੋਂ ਮੁਸਲਮਾਨ ਤੇਜ਼ ਰਫਤਾਰ ਘੋੜਿਆਂ ਅਤੇ ਸਵਾਰੀਆਂ ਵਾਂਗ ਲੰਘਣਗੇ ਅਤੇ ਉਥੋਂ ਲੰਘਦੇ ਸਮੇਂ ਇਹ ਸ਼ਬਦ ‘ਸਲਾਮ ਸਲਾਮ’ (ਸਲਾਮਤ ਰੱਖ, ਸਲਾਮਤ ਰੱਖ) ਕਹਿਣਗੇ। ਫਿਰ ਸਿਰਫ਼ ਜਹਨੰਮੀ ਲੋਕ ਹੀ ਰਹਿ ਜਾਣਗੇ, ਫਿਰ ਉਨ੍ਹਾਂ ਦੇ ਇੱਕ ਸਮੂਹ ਨੂੰ ਜਹਨੰਮ ਵਿੱਚ ਸੁੱਟ ਦਿੱਤਾ ਜਾਵੇਗਾ
ਫਿਰ (ਜਹਨੰਮ ਤੋਂ) ਪੁੱਛਿਆ ਜਾਵੇਗਾ: ਕੀ ਤੂੰ ਭਰ ਗਈ ?
ਜਹਨੰਮ ਕਹੇਗ਼ੀ : ਹੋਰ ਜਿਆਦਾ

ਫਿਰ ਇੱਕ ਹੋਰ ਸਮੂਹ ਨੂੰ ਇਸ ਵਿੱਚ ਸੁੱਟ ਦਿੱਤਾ ਜਾਵੇਗਾ ਅਤੇ ਪੁੱਛਿਆ ਜਾਵੇਗਾ: ਕੀ ਤੂੰ ਭਰ ਗਈ ?
ਉਹ ਕਹੇਗੀ: ਅਤੇ ਹੋਰ ਜਿਆਦਾ
ਜਦੋਂ ਸਾਰੇ ਲੋਕ ਸੁੱਟ ਦਿੱਤੇ ਜਾਣਗੇ ਤਾਂ ਫਿਰ ਰਹਿਮਾਨ ਇਸ ਵਿੱਚ ਆਪਣਾ ਕਦਮ (ਪੈਰ) ਰੱਖੇਗਾ
ਅਤੇ ਜਹਨੰਮ ਦਾ ਇੱਕ ਹਿੱਸਾ ਦੂਜੇ ਵਿੱਚ ਸਿਮਟ ਜਾਵੇਗਾ, ਫਿਰ ਅੱਲ੍ਹਾ ਕਹੇਗਾ:ਬਸ?
ਜਹਨੰਮ ਕਹੇਗ਼ੀ : (ਕਤ-ਕਤ) ਕਾਫ਼ੀ, ਕਾਫ਼ੀ। (ਬਸ-ਬਸ)
ਜਦੋਂ ਅੱਲ੍ਹਾ ਜੰਨਤ ਦੇ ਲੋਕਾਂ ਨੂੰ ਜੰਨਤ ਵਿੱਚ ਅਤੇ ਜਹਨੰਮ ਦੇ ਲੋਕਾਂ ਨੂੰ ਜਹਨੰਮ ਵਿੱਚ ਦਾਖਲ ਕਰੇਗਾ, ਤਾਂ ਮੌਤ ਨੂੰ ਖਿੱਚਦੇ ਹੋਏ ਉਸ ਦੀਵਾਰ ਤੱਕ ਲਿਆਂਦਾ ਜਾਵੇਗਾ ਜੋ ਜੰਨਤ ਅਤੇ ਜਹਨੰਮ ਦੇ ਵਿਚਕਾਰ ਹੈ ਫਿਰ ਕਿਹਾ ਜਾਵੇਗਾ: ਹੇ ਜੰਨਤੀਓ! ਤਾਂ ਉਹ ਡਰਦੇ ਹੋਏ ਚਾਂਕਣਗੇ (ਵੇਖਣਗੇ) , ਫਿਰ ਕਿਹਾ ਜਾਵੇਗਾ: ਹੇ ਜਹਨੰਮੀਓ !ਫਿਰ ਉਹ ਸਫ਼ਆਤ ਦੀ ਆਸ ਵਿਚ ਖੁਸ਼ੀ ਨਾਲ ਵੇਖਣਗੇ। ਫਿਰ ਜੰਨਤ ਅਤੇ ਜਹਨੰਮ ਦੇ ਲੋਕਾਂ ਨੂੰ ਕਿਹਾ ਜਾਵੇਗਾ: ਕੀ ਤੁਸੀਂ ਇਸਨੂੰ ਜਾਣਦੇ ਹੋ? ਤਾਂ ਫਿਰ ਇਹ (ਜੰਨਤ) ਅਤੇ ਉਹ (ਜਹਨੰਮ) ਦੇ ਲੋਕ ਕਹਿਣਗੇ ,(ਹਾਂ) ਅਸੀਂ ਇਸ ਨੂੰ ਪਹਿਚਾਣ ਲਿਆ, ਇਹ ਮੌਤ ਹੈ ਜੋ ਸਾਡੇ ਉੱਤੇ ਵਕਾਲਤ ਕਰਦੀ ਸੀ, ਫਿਰ ਉਸ ਨੂੰ ਜੰਨਤ ਅਤੇ ਜਹਨੰਮ ਦੇ ਵਿਚਕਾਰ ਦੀਵਾਰ 'ਤੇ ਲਿਟਾ ਕੇ ਇੱਕ ਵਾਰ ਵਿੱਚ ਜ਼ਿਬਾਹ ਕਰ ਦਿੱਤਾ ਜਾਵੇਗਾ। ਫਿਰ ਕਿਹਾ ਜਾਵੇਗਾ: ਹੇ ਜੰਨਤੀਓ! ਸਦਾ (ਜੰਨਤ ) ਵਿੱਚ ਰਹਿਣਾ ਹੈ ਹੁਣ ਮੌਤ ਨਹੀਂ ਆਵੇਗੀ ਹੇ ਜਹਨੰਮੀਓ ! ਸਦਾ (ਜਹੰਨਮ) ਵਿੱਚ ਰਹਿਣਾ ਹੈ ਅਤੇ ਹੁਣ ਮੌਤ ਨਹੀਂ ਆਵੇਗੀ।

ਇਮਾਮ ਤਿਰਮਿਜੀ ਕਹਿੰਦੇ ਹਨ
ਇਹ ਹਦੀਸ ਹਸਨ ਸਹੀ ਹੈ,

## ਤਿਰਮੀਜ਼ੀ 2557 (ਸਹੀ)

ਇਮਾਮ ਤਿਰਮਿਜੀ ਕਹਿੰਦੇ ਹਨ
ਇਸੇ ਤਰ੍ਹਾਂ ਦੀਆਂ ਬਹੁਤ ਸਾਰੀਆਂ ਹਦੀਸਾਂ ਨਬੀ (ਸ.ਅ.ਵ) ਤੋਂ ਬਿਆਨ ਕੀਤੀਆਂ ਗਈਆਂ ਹਨ।
ਜਿਸ ਵਿੱਚ ਰੱਬ  ਦੇ ਦੀਦਾਰ (ਦਰਸ਼ਨ) ਦਾ ਜ਼ਿਕਰ ਹੈ ਕਿ ਲੋਕ ਆਪਣੇ ਰੱਬ ਦਾ ਦੀਦਾਰ ਕਰਨਗੇ ਕਦਮ ਅਤੇ ਇਸੇ ਤਰਾਂ ਦੀਆਂ (ਹੋਰ ਸਿਫ਼ਾਤ)  ਦਾ ਵੀ ਜ਼ਿਕਰ  ਹੈ, ਇਸ ਸਬੰਧ ਵਿਚ ਅਹਿਲੇ ਇਲਮ ਇਮਾਮਾਂ ਜਿਵੇਂ ਕੇ ਸੂਫ਼ਿਆਨ ਸ਼ੌਰੀ, ਮਾਲਿਕ ਬਿਨ ਅਨਸ, ਇਬਨੇ ਮੁਬਾਰਕ, ਸੂਫ਼ਿਆਨ ਇਬਨੇ ਉਯੈਨਾ ਅਤੇ ਵਕੀ ਆਦਿ ਦਾ ਮਸਲਕ ਇਹ ਹੈ ।
ਕਿ ਉਹ ਇਹ ਗੱਲਾਂ ਬਿਆਨ ਕਰਦੇ ਹਨ ਅਤੇ ਕਹਿੰਦੇ ਹਨ: (ਇਸ ਤਰਾਂ ਦੀਆਂ) ਇਹ ਹਦੀਸਾਂ ਆਈਆਂ ਹਨ ਅਤੇ ਅਸੀਂ ਇਹਨਾਂ ਵਿੱਚ ਇਮਾਨ ਰੱਖਦੇ ਹਾਂ। ਪਰ ਅੱਲਾਹ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਦੀ ਕੈਫ਼ੀਅਤ (ਸਥਿਤੀ -ਕਿੱਦਾਂ ਹਨ,ਕਿਵੇਂ ਹਨ ਵਗ਼ੈਰਾ) ਬਾਰੇ ਕੁਝ ਨਹੀਂ ਕਿਹਾ ਜਾਵੇਗਾ।
ਮੁਹੱਦੀਸੀਨ ਦਾ (ਵੀ) ਮਸਲਕ ਇਹ ਹੈ ਕਿ ਇਹ ਚੀਜ਼ਾਂ ਉਸੇ ਤਰਾਂ ਰਵਾਇਤ (ਬਿਆਨ) ਕੀਤੀਆਂ ਜਾਣਗੀਆਂ ਜਿਵੇਂ ਵਾਰਿਦ ਹੋਈਆਂ ਹਨ , ਇਹਨਾਂ (ਸਿਫਾਤਾਂ ਦੀ) (ਕੋਈ ਵੀ) (ਬਾਤਿਲ) ਵਿਆਖਿਆ ਨਹੀਂ ਕੀਤੀ ਜਾਵੇਗੀ (ਮਤਲਬ ਨਾ ਤਾਤੀਲ , ਨਾ ਗਲਤ ਤਾਵੀਲ , ਨਾ ਤਹਿਰੀਫ਼ , ਨਾ ਤਮਸੀਲ, ਨਾ ਤੈਯਕੀਫ਼) ਅਤੇ ਨਾ ਹੀ ਇਸ ਵਿੱਚ ਕੋਈ ਵਹਿਮ ਪੈਦਾ ਕੀਤਾ ਜਾਵੇਗਾ ਅਤੇ ਨਾ ਹੀ ਇਹਨਾਂ (ਸਿਫਾਤਾਂ ਦੀ) ਕੈਫ਼ੀਅਤ (ਸਥਿਤੀ) ਬਾਰੇ ਪੁੱਛਿਆ ਜਾਵੇਗਾ। ਅਹਿਲੇ ਇਲਮ ਨੇ ਇਹੀ ਮਸਲਕ ਅਪਣਾ ਲਿਆ ਹੈ ਅਤੇ ਲੋਕ ਵੀ ਇਸ ਵੱਲ ਚਲੇ ਹਨ,
ਹਦੀਸ ਵਿੱਚ 'ਫਯਾਰਫਹਮ ਨਫਸਾ' ਦਾ ਅਰਥ ਹੈ ਕਿ ਅੱਲ੍ਹਾ ਉਨ੍ਹਾਂ ਲਈ ਤਜੱਲੀ ਕਰੇਗਾ (ਪ੍ਰਗਟ ਹੋਵੇਗਾ)

ਅਲ-ਮਾਅਬਦ ਬਿਨ ਹਿਲਾਲ ਅੰਜ਼ੀ ਨੇ ਕਿਹਾ: ਅਸੀਂ ਅਨਸ ਬਿਨ ਮਾਲਿਕ ਕੋਲ ਗਏ ਅਤੇ ਸਾਬਿਤ (ਅਲ-ਬਨਾਨੀ) ਨੂੰ ਆਪਣਾ ਵਿਚੋਲਾ ਬਣਾਇਆ (ਅਸੀਂ ਉਸ ਦੁਆਰਾ ਮਿਲਣ ਦੀ ਆਗਿਆ ਪ੍ਰਾਪਤ ਕੀਤੀ) ਜਦੋਂ ਅਸੀਂ ਉਸ ਕੋਲ ਪਹੁੰਚੇ ਤਾਂ ਉਹ ਚਾਸ਼ਤ ਦੀ ਨਮਾਜ਼ ਪੜ੍ਹ ਰਹੇ ਸਨ । ਸਾਬਿਤ ਨੇ ਸਾਡੇ ਲਈ (ਪ੍ਰਵੇਸ਼ ਕਰਨ ਲਈ) ਇਜਾਜ਼ਤ ਲਈ। ਅਸੀਂ ਉਨ੍ਹਾਂ ਦੇ ਸਾਹਮਣੇ ਪੇਸ਼ ਹੋਏ। ਉਸ ਨੇ ਸਾਬਿਤ ਨੂੰ ਆਪਣੇ ਨਾਲ ਆਪਣੇ ਮੰਜੇ 'ਤੇ ਬਿਠਾ ਲਿਆ। ਸਾਬਿਤ ਨੇ ਉਨ੍ਹਾਂ ਨੂੰ ਕਿਹਾ: ਹੇ ਅਬੂ ਹਮਜ਼ਾ! ਬਸਰਾ ਦੇ ਲੋਕਾਂ ਵਿਚੋਂ ਤੁਹਾਡਾ (ਇਹ) ਭਰਾ ਤੁਹਾਨੂੰ ਬੇਨਤੀ ਕਰਦਾ ਹੈ ਕਿ ਤੁਸੀਂ ਉਨ੍ਹਾਂ ਨੂੰ ਸਫ਼ਆਤ ਦੀ ਹਦੀਸ ਸੁਣਾਓ। ਹਜ਼ਰਤ ਅਨਸ ਨੇ ਕਿਹਾ: ਹਜ਼ਰਤ ਮੁਹੰਮਦ (ﷺ) ਨੇ ਸਾਨੂੰ ਦੱਸਿਆ: "ਜਦੋਂ ਨਿਆਂ ਦਾ ਦਿਨ ਆਵੇਗਾ, ਲੋਕ ਲਹਿਰਾਂ ਵਾਂਗ ਇੱਕ ਦੂਜੇ ਨਾਲ ਟਕਰਾ ਰਹੇ ਹੋਣਗੇ।" ਉਹ ਆਦਮ ਕੋਲ ਆਉਣਗੇ ਅਤੇ ਉਸ ਨੂੰ ਪੁੱਛਣਗੇ: ਆਪਣੇ ਬੱਚਿਆਂ ਲਈ ਬੇਨਤੀ ਕਰੋ (ਤਾਂ ਕਿ ਉਹ ਦੁੱਖਾਂ ਤੋਂ ਅਤੇ ਹਸ਼ਰ ਦੇ ਮੈਦਾਨ ਵਿਚ ਉਡੀਕ ਤੋਂ ਬਚ ਸਕਣ) ਉਹ ਕਹਿਣਗੇ: ਮੈਂ ਇਸ ਕੰਮ ਲਈ ਯੋਗ ਨਹੀਂ ਹਾਂ, ਪਰ ਤੁਸੀਂ ਇਬਰਾਹਿਮ ਦਾ ਪੱਲਾ ਫੜੋ. ਕਿਉਂਕਿ ਉਹ ਅੱਲ੍ਹਾ ਤਾਆਲਾ ਦਾ ਖਲੀਲ (ਮਿੱਤਰ) ਹੈ। ਲੋਕ ਇਬਰਾਹੀਮ ਕੋਲ ਜਾਣਗੇ। ਉਹ ਜਵਾਬ ਦੇਣਗੇ: ਮੈਂ ਇਸ ਕੰਮ ਲਈ ਨਹੀਂ ਹਾਂ. ਪਰ ਜੇ ਤੁਸੀਂ ਮੂਸਾ ਕੋਲ ਪਹੁੰਚਦੇ ਹੋ, ਤਾਂ ਉਹ ਕਲੀਮ ਅੱਲ੍ਹਾ ਹੈ (ਜਿਸ ਨਾਲ ਅੱਲ੍ਹਾ ਨੇ ਸਿੱਧਾ ਗੱਲ ਕੀਤੀ ਸੀ), ਤਾਂ ਲੋਕ ਮੂਸਾ ਕੋਲ ਜਾਣਗੇ । ਉਹ ਕਹਿਣਗੇ: ਮੈਂ ਉਸ ਕੰਮ ਲਈ ਨਹੀਂ ਹਾਂ। ਪਰ ਤੁਸੀਂ ਈਸਾ ਦੇ ਨਾਲ ਲੱਗ ਜਾਓ ਕਿਉਂਕਿ ਉਹ ਰੱਬ ਦੀ (ਪੈਦਾ ਕਰਦਾ) ਰੂਹ ਅਤੇ ਉਸਦਾ ਕਲਮਾ ਹਨ। ਇਸ ਲਈ ਉਹ ਈਸਾ ਕੋਲ ਆਉਣਗੇ , ਉਹ ਕਹੇਗਾ: ਮੈਂ ਉਸ ਕੰਮ ਲਈ ਨਹੀਂ ਹਾਂ. ਪਰ ਜੇ ਤੂੰ ਮੁਹੰਮਦ ਕੋਲ ਪਹੁੰਚ ਜਾਵੇ , ਤਾਂ ਉਹ ਮੇਰੇ ਕੋਲ ਆਉਣਗੇ। ਮੈਂ ਜਵਾਬ ਦਿਆਂਗਾ: ਮੈਂ ਇਸ (ਕੰਮ) ਲਈ ਹਾਂ। ਮੈਂ ਜਾ ਕੇ ਆਪਣੇ ਰੱਬ ਅੱਗੇ ਹਾਜ਼ਰ

ਹੋਣ ਦੀ ਆਗਿਆ ਮੰਗਾਂਗਾ, ਮੈਨੂੰ ਆਗਿਆ ਦਿੱਤੀ ਜਾਵੇਗੀ, ਅਤੇ ਮੈਂ ਉਸ ਦੇ ਅੱਗੇ ਖੜ੍ਹਾ ਹੋਵਾਂਗਾ ਅਤੇ ਤਾਰੀਫ਼ ਦੇ ਅਜਿਹੇ ਸ਼ਬਦਾਂ ਨਾਲ ਉਸਦੀ ਹਮਦ ਕਰਾਂਗਾ ਜਿਸਤੇ ਹੁਣ ਮੈਂ ਕਾਦਿਰ ਨਹੀਂ ਹਾਂ, ਅੱਲ੍ਹਾ ਹੀ ਇਹ (ਹਮਦ ) ਉਸ ਵੇਲੇ ਮੇਰੇ ਦਿਲ ਵਿਚ ਪਾ ਦੇਵੇਗਾ। , ਫਿਰ ਮੈਂ ਉਸ ਅੱਗੇ ਸਜਦਾ ਕਰਾਂਗਾ, ਫਿਰ ਮੈਨੂੰ ਕਿਹਾ ਜਾਵੇਗਾ: ਹੇ ਮੁਹੰਮਦ! ਸਿਰ ਚੁੱਕ ਕੇ ਕਹੋ, ਤੁਹਾਡੀ ਸੁਣੀ ਜਾਵੇਗੀ, ਮੰਗੋ, ਤੁਹਾਨੂੰ ਦਿੱਤਾ ਜਾਵੇਗਾ ਅਤੇ ਸਿਫਾਰਸ਼ ਕਰੋ , ਤੁਹਾਡੀ ਸਿਫ਼ਾਰਸ਼ ਸਵੀਕਾਰ ਕੀਤੀ ਜਾਵੇਗੀ। ਮੈਂ ਆਖਾਂਗਾ: ਹੇ ਮੇਰੇ ਰੱਬ! ਮੇਰੀ ਉੱਮਤ! ਮੇਰੀ ਉੱਮਤ ! ਇਸ ਲਈ ਮੈਨੂੰ ਕਿਹਾ ਜਾਵੇਗਾ: ਜਾਹ ਅਤੇ ਜਿਸ ਦੇ ਦਿਲ ਵਿੱਚ ਕਣਕ ਦੇ ਇੱਕ ਦਾਣੇ ਜਾਂ ਜੌਂ ਦੇ ਇੱਕ ਦਾਣੇ ਦੇ ਬਰਾਬਰ ਇਮਾਨ ਹੈ, ਉਸ ਨੂੰ ਬਾਹਰ ਕੱਢੋ, ਮੈਂ ਜਾਵਾਂਗਾ ਅਤੇ ਅਜਿਹਾ ਹੀ ਕਰਾਂਗਾ, ਫਿਰ ਮੈਂ ਰੱਬ ਦੇ ਹੁਜ਼ੂਰ ਵਾਪਿਸ ਆ ਜਾਵਾਂਗਾ ਅਤੇ ਉਸੇ ਤਰਾਂ ਹਮਦ ਦੇ ਨਾਲ ਉਸਦੀ ਤਾਰੀਫ਼ ਬਿਆਨ ਕਰਾਂਗਾ ਅਤੇ ਫਿਰ ਮੈਂ ਉਸ ਦੇ ਅੱਗੇ ਸਜਦਾ ਕਰਾਂਗਾ , ਤਦ ਮੈਂਨੂੰ ਕਿਹਾ ਜਾਵੇਗਾ : ਹੇ ਮੁਹੰਮਦ! ਸਿਰ ਚੁੱਕ ਕੇ ਕਹੋ, ਤੁਹਾਡੀ ਸੁਣੀ ਜਾਵੇਗੀ, ਮੰਗੋ, ਤੁਹਾਨੂੰ ਦਿੱਤਾ ਜਾਵੇਗਾ ਅਤੇ ਸਿਫਾਰਸ਼ ਕਰੋ , ਤੁਹਾਡੀ ਸਿਫ਼ਾਰਸ਼ ਸਵੀਕਾਰ ਕੀਤੀ ਜਾਵੇਗੀ। ਮੈਂ ਆਖਾਂਗਾ: ਹੇ ਮੇਰੇ ਰੱਬ! ਮੇਰੀ ਉੱਮਤ! ਮੇਰੀ ਉੱਮਤ !ਮੈਨੂੰ ਕਿਹਾ ਜਾਵੇਗਾ: ਜਾਓ, ਜਿਸ ਦੇ ਦਿਲ ਵਿੱਚ ਰਾਈ ਦੇ ਦਾਣੇ ਦੇ ਬਰਾਬਰ ਇਮਾਨ ਹੈ, ਉਸਨੂੰ ਬਾਹਰ ਕੱਢੋ। ਇਸ ਲਈ ਮੈਂ ਜਾਵਾਂਗਾ ਅਤੇ ਉਹ ਕਰਾਂਗਾ, ਫਿਰ ਮੈਂ ਆਪਣੇ ਰੱਬ ਕੋਲ ਵਾਪਸ ਆਵਾਂਗਾ ਅਤੇ ਉਸੇ ਤਰ੍ਹਾਂ ਦੀ ਸਿਫ਼ਤ-ਸਾਲਾਹ ਦੇ ਨਾਲ ਉਸ ਦੀ ਉਸਤਤਿ ਕਰਾਂਗਾ, ਫਿਰ ਮੈਂ ਉਸ ਦੇ ਅੱਗੇ ਸਜਦਾ ਕਰਾਂਗਾ । ਇਸ ਲਈ ਮੈਨੂੰ ਕਿਹਾ ਜਾਵੇਗਾ: ਹੇ ਮੁਹੰਮਦ! ਸਿਰ ਚੁੱਕ ਕੇ ਕਹੋ, ਤੁਹਾਡੀ ਸੁਣੀ ਜਾਵੇਗੀ, ਮੰਗੋ, ਤੁਹਾਨੂੰ ਦਿੱਤਾ ਜਾਵੇਗਾ ਅਤੇ ਸਿਫਾਰਸ਼ ਕਰੋ , ਤੁਹਾਡੀ ਸਿਫ਼ਾਰਸ਼ ਸਵੀਕਾਰ ਕੀਤੀ ਜਾਵੇਗੀ। ਮੈਂ ਆਖਾਂਗਾ: ਹੇ ਮੇਰੇ ਰੱਬ! ਮੇਰੀ ਉੱਮਤ! ਮੇਰੀ ਉੱਮਤ ! ਇਸ ਲਈ ਮੈਨੂੰ ਕਿਹਾ ਜਾਵੇਗਾ: ਜਾਹ, ਜਿਸ ਦੇ ਦਿਲ ਵਿੱਚ ਰਾਈ ਦੇ ਦਾਣੇ ਤੋਂ ਵੀ

ਘੱਟ ਇਮਾਨ ਹੈ, ਉਸ ਨੂੰ ਅੱਗ ਵਿੱਚੋਂ ਕੱਢ ਲੈ, ਫਿਰ ਮੈਂ ਜਾ ਕੇ ਅਜਿਹਾ ਕਰਾਂਗਾ। ਇਹ ਹਜ਼ਰਤ ਅਨਸ ਦੀ ਰਵਾਇਤ ਹੈ ਜੋ ਉਨ੍ਹਾਂ ਨੇ ਸਾਨੂੰ ਸੁਣਾਈ .

(ਮਆਬਦ ਬਿਨ ਹਿਲਾਲ ਅੰਜ਼ਈ) ਨੇ ਕਿਹਾ: ਜਦੋ ਉਹ ਅਨਸ ਰਜ ਤੋਂ ਰਵਾਇਤ ਸੁਣ ਕੇ ਉਹਨਾਂ ਦੇ ਘਰ ਤੋਂ ਬਾਹਰ ਆ ਗਏ, ਅਤੇ ਚਟਿਅਲ ਮੈਦਾਨ ਦੇ ਉਪਰਲੇ ਹਿੱਸੇ ਵਿੱਚ ਪਹੁੰਚੇ ਤਾਂ ਅਸੀਂ ਕਿਹਾ: (ਕਿੰਨਾ ਚੰਗਾ) ਜੇਕਰ ਅਸੀਂ ਹਸਨ ਬਸਰੀ ਵੱਲ ਮੁੜੀਏ ਅਤੇ ਉਸ ਨੂੰ ਸਲਾਮ ਕਰੀਏ। ਉਹ ਅਬੂ ਖਲੀਫਾ ਦੇ ਘਰ (ਹਜਾਜ ਬਿਨ ਯੂਸਫ ਦੇ ਡਰ ਤੋਂ) ਲੁਕੇ ਹੋਏ ਸਨ। ਉਸ ਨੇ ਕਿਹਾ: ਜਦੋਂ ਅਸੀਂ ਉਨ੍ਹਾਂ ਕੋਲ ਪਹੁੰਚੇ ਤਾਂ ਅਸੀਂ ਉਨ੍ਹਾਂ ਨੂੰ ਸਲਾਮ ਕੀਤਾ। ਅਸੀਂ ਕਿਹਾ: ਜਨਾਬ ਅਬੂ ਸਈਦ! ਅਸੀਂ ਤੁਹਾਡੇ ਭਰਾ ਅਬੂ ਹਮਜ਼ਾਹ (ਹਜ਼ਰਤ ਅਨਸ ਦਾ ਉਪਨਾਮ) ਕੋਲੋਂ ਆ ਰਹੇ ਹਾਂ। ਅਸੀਂ ਕਦੇ ਵੀ ਅਜਿਹੀ ਹਦੀਸ ਨਹੀਂ ਸੁਣੀ ਹੈ ਜੋ ਉਹਨਾਂ ਨੇ ਸਾਨੂੰ ਸਫ਼ਆਤ ਬਾਰੇ ਸੁਣਾਈ ਹੈ। ਹਸਨ ਬਸਰੀ ਨੇ ਕਿਹਾ: ਲਿਆਓ ਮੈਨੂੰ ਸੁਣਾਓ। ਅਸੀਂ ਉਨ੍ਹਾਂ ਨੂੰ ਹਦੀਸ ਸੁਣਾਈ, ਤਾਂ ਉਨ੍ਹਾਂ ਨੇ ਕਿਹਾ: ਇਸ ਨੂੰ ਅੱਗੇ ਵੀ ਸੁਣਾਓ । ਅਸੀਂ ਕਿਹਾ: ਉਨ੍ਹਾਂ ਨੇ ਸਾਨੂੰ ਇਸ ਤੋਂ ਵੱਧ ਨਹੀਂ ਦੱਸਿਆ। ਤਾਂ (ਹਸਨ ਬਸਰੀ) ਨੇ ਕਿਹਾ: ਉਹਨਾਂ (ਹਜ਼ਰਤ ਅਨਸ) ਨੇ ਇਹ ਹਦੀਸ ਸਾਨੂੰ ਵੀਹ ਸਾਲ ਪਹਿਲਾਂ ਸੁਣਾਈ ਸੀ, ਉਸ ਸਮੇਂ ਉਹ ਪੂਰੀ ਕੁੱਵਤ ਦੇ ਮਾਲਕ ਸੀ, ਉਹਨਾ ਨੇ ਇਸ ਹਦੀਸ ਦਾ ਕੁਝ ਹਿੱਸਾ ਛੱਡ ਦਿੱਤਾ ਹੈ,ਹੁਣ ਇਹ ਨਹੀਂ ਪਤਾ, ਕੇ ਸ਼ੇਖ ਭੁੱਲ ਗਏ ਜਾਂ ਉਹਨਾਂ ਨੇ ਤੁਹਾਨੂੰ ਪੂਰੀ ਹਦੀਸ ਦੱਸਣਾ ਪਸੰਦ ਨਹੀਂ ਕੀਤਾ। ਕੇ ਕਿਤੇ ਤੁਸੀਂ (ਇਸ ਵਿੱਚ ਬਿਆਨ ਕਰਦਾ ਗੱਲ ਤੇ ਹੀ ਭਰੋਸਾ ਕਰਕੇ ਨਾ ਬੈਠ ਜਾਵੋਂ ? ਅਸੀਂ ਕਿਹਾ: ਤੁਸੀਂ ਸਾਨੂੰ ਸੁਣਾ ਦੇਵੋ , ਤਾਂ ਉਹ (ਹਸਨ ਬਸਰੀ) ਹੱਸ ਪਏ ਅਤੇ ਕਿਹਾ: ਮਨੁੱਖ ਨੂੰ ਜਲਦਬਾਜ ਬਣਾਇਆ ਗਿਆ ਹੈ, ਮੈਂ ਤੁਹਾਡੇ ਸਾਹਮਣੇ ਇਸ ਗੱਲ ਦਾ ਜ਼ਿਕਰ ਇਸ ਲਈ ਹੀ ਕੀਤਾ ਸੀ ਤਾਂ ਕੇ ਮੈਂ ਤੁਹਾਨੂੰ ਹਦੀਸ ਸੁਣਾ ਦੇਵਾਂ ,ਫਿਰ ਹਸਨ ਬਸਰੀ ਨੇ ਹਦੀਸ ਬਿਆਨ ਕੀਤੀ ਕੇ ਨਬੀ

(ਸ.ਅ.ਵ) ਨੇ ਕਿਹਾ: "ਫਿਰ ਮੈਂ ਚੌਥੀ ਵਾਰ ਆਪਣੇ ਰੱਬ ਕੋਲ ਵਾਪਸ ਆਵਾਂਗਾ, ਫਿਰ ਉਸੇ ਤਰ੍ਹਾਂ ਦੀ ਉਸਤਤ ਦੇ ਨਾਲ ਉਸਦੀ ਹਮਦ ਬਿਆਨ ਕਰਾਂਗਾ, ਫਿਰ ਉਸਦੇ ਅੱਗੇ ਸਜਦਾ ਕਰਾਂਗਾ ਅਤੇ ਮੈਨੂੰ ਕਿਹਾ ਜਾਵੇਗਾ: ਹੇ ਮੁਹੰਮਦ ! ਆਪਣਾ ਸਿਰ ਚੁੱਕੋ ਅਤੇ ਕਹੋ, ਤੁਹਾਡੀ ਸੁਣੀ ਜਾਵੇਗੀ,ਮੰਗੋ ਤੁਹਾਨੂੰ ਅਦਾ ਕੀਤਾ ਜਾਵੇਗਾ ਅਤੇ ਸਿਫਾਰਸ਼ ਕਰੋ ਅਤੇ ਤੁਹਾਡੀ ਸਿਫਾਰਸ਼ ਸਵੀਕਾਰ ਕੀਤੀ ਜਾਵੇਗੀ। ਇਸ ਲਈ ਮੈਂ ਕਹਾਂਗਾ: ਹੇ ਮੇਰੇ ਰੱਬ ! ਮੈਨੂੰ ਉਨ੍ਹਾਂ ਲੋਕਾਂ ਬਾਰੇ ਵੀ ਆਗਿਆ ਦਿਓ ਜਿਨ੍ਹਾਂ ਨੇ “ਲਾ ਇਲਾਹਾ ਇੱਲ੍ਹਾ ਅੱਲ੍ਹਾ” ਕਿਹਾ ਹੈ। ਅੱਲ੍ਹਾ ਕਹੇਗਾ: ਇਹ ਤੁਹਾਡੇ ਲਈ ਨਹੀਂ ਹੈ, ਪਰ ਮੇਰੀ ਇੱਜ਼ਤ, ਮੇਰੇ ਕਿਬਰਿਆਈ , ਮੇਰੀ ਅਜ਼ਮਤ ਅਤੇ ਮੇਰੀ ਵਡਿਆਈ ਦੀ ਕਸਮ ! “ਲਾ ਇਲਾਹਾ ਇੱਲ੍ਹਾ ਅੱਲ੍ਹਾ” ਕਹਿਣ ਵਾਲਿਆਂ ਨੂੰ ਵੀ ਮੈਂ ਜਹਨੰਮ ਵਿੱਚੋਂ ਕੱਢ ਲਵਾਂਗਾ।” ਮਾਅਬਦ ਨੇ ਕਿਹਾ : ਮੈਂ ਹਸਨ ਬਸਰੀ ਬਾਰੇ ਗਵਾਹੀ ਦਿੰਦਾ ਹਾਂ। ਕਿ ਉਸਨੇ ਸਾਨੂੰ ਦੱਸਿਆ ਕਿ ਉਹਨਾਂ ਨੇ ਇਹ ਹਦੀਸ ਹਜ਼ਰਤ ਅਨਸ ਬਿਨ ਮਲਿਕ ਤੋਂ ਸੁਣੀ ਹੈ। ਮੈਨੂੰ ਲਗਦਾ ਹੈ, ਉਹਨਾਂ ਨੇ ਕਿਹਾ: ਵੀਹ ਸਾਲ ਪਹਿਲਾਂ, ਅਤੇ ਉਸ ਸਮੇਂ ਹਜ਼ਰਤ ਅਨਸ ਪੂਰੀਆਂ ਸਲਾਹੀਅਤਾਂ ਵਿੱਚ ਸੀ ( ਮਤਲਬ ਜਵਾਨ ਸੀ ,ਕਮਜ਼ੋਰ ਜਾਂ ਬੁੱਢੇ ਨਹੀਂ ਸੀ ) .

ਸਹੀ ਮੁਸਲਿਮ 193 e (377) (479)

ਇੱਕ ਲੰਬੀ ਹਦੀਸ ਜਿਸ ਦਾ ਇੱਕ ਟੁਕੜਾ ਇੰਜ ਹੈ ਕੇ ਨਬੀ (ਸ.ਅ.ਵ) ਨੇ ਫ਼ਰਮਾਇਆ "ਮੈਂ ਕਬਰਾਂ ਦੇ ਕੋਲੋਂ ਲੰਘਿਆ ਅਤੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾ ਰਹੀ ਸੀ। ਮੈਂ ਉਨ੍ਹਾਂ ਲਈ ਸਫ਼ਆਤ ਕਰਨੀ ਚਾਹੀ ਕੇ ਉਹਨਾਂ ਉੱਪਰ ਉਸ ਸਮੇਂ ਤੱਕ ਅਜ਼ਾਬ ਦੇ ਵਿੱਚ ਘਾਟ ਕਰ ਦਿੱਤੀ ਜਾਵੇ ਜਦੋਂ ਤੱਕ ਇਹ ਟਹਿਣੀਆਂ ਗਿੱਲੀਆਂ ਰਹਿੰਦੀਆਂ ਹਨ,

ਸਹੀ ਮੁਸਲਿਮ 3006-3014 (7149) (7518)

(ਜੋ ਨਬੀ (ਸ.ਅ.ਵ) ਨੇ ਹਜ਼ਰਤ ਜਾਬਿਰ ਤੋਂ 2 ਦਰਖਤਾਂ ਤੋਂ ਤੁੜਵਾ ਕੇ ਉਹਨਾਂ ਦੀਆਂ ਕਬਰਾਂ ਉੱਪਰ ਰਖਵਾਈਆਂ ਸਨ)
(ਇਹ ਉਹੀ 2 ਦਰਖ਼ਤ ਸਨ ਜਿਹਨਾਂ ਨੇ ਨਬੀ (ਸ.ਅ.ਵ) ਨੂੰ ਇੱਕ ਉਹਲੇ (ਓਟ) ਦਾ ਕੰਮ ਦਿੰਦੇ ਹੋਏ ਪਰਦਾ ਮੁਹੱਈਆ ਕਰਵਾਇਆ ਸੀ , ਕਿਓਂ ਜੋ ਨਬੀ (ਸ.ਅ.ਵ) ਨੇ ਪੇਸ਼ਾਬ ਪਖਾਨਾ ਕਰਨਾ ਸੀ ਅਤੇ ਖੁੱਲ੍ਹੇ ਮੈਦਾਨ ਵਿੱਚ ਕੋਈ ਪਰਦਾ ਨਹੀਂ ਸੀ ,ਅਤੇ ਨਬੀ (ਸ.ਅ.ਵ) ਦੇ ਇਹ ਕਹਿਣ ਤੇ ਕੇ ਅੱਲਾਹ ਦੇ ਹੁਕਮ ਨਾਲ ਮੇਰੇ ਫਰਮਾਬਰਦਾਰ ਹੋ ਜਾਵੋ , ਉਹ ਦੋਵੇਂ ਦਰੱਖਤ ਨਬੀ (ਸ.ਅ.ਵ) ਦੇ ਪਿੱਛੇ ਚੱਲ ਪਏ ਅਤੇ ਨਬੀ (ਸ.ਅ.ਵ) ਦੇ ਇਹ ਕਹਿਣ ਤੇ ਕੇ ਅੱਲਾਹ ਦੇ ਹੁਕਮ ਨਾਲ  ਦੋਵੇਂ ਮੇਰੇ ਅੱਗੇ ਮਿਲ ਜਾਵੋ (ਇੱਕ ਆੜ ਦੀ ਸ਼ਕਲ ਵਿੱਚ) ਤਾਂ ਉਹ ਮਿਲ ਗਏ , ਅਤੇ ਜਦੋਂ ਨਬੀ (ਸ.ਅ.ਵ) ਫ਼ਾਰਿਗ ਹੋ ਗਏ ਤਾਂ ਉਹ ਦੋਵੇਂ ਦਰਖ਼ਤ ਚੱਲ ਕੇ ਆਪਣੀ ਜਗ੍ਹਾ ਤੇ ਵਾਪਿਸ ਆ ਗਏ ,ਰਵਾਇਤ ਕਰਨ ਵਾਲੇ ਸਹਾਬੀ ਹਜ਼ਰਤ ਜਾਬਿਰ ਨੇ ਇਹ ਸਭ ਕੁੱਝ ਆਪਣੇ ਅੱਖੀਂ ਦੇਖਿਆ ।

## 2. ਜੰਨਤ ਦਾ ਦਰਵਾਜਾ ਖੁਲਵਾਉਣਾ ਅਤੇ ਜੰਨਤੀਆਂ ਨੂੰ ਜੰਨਤ ਵਿੱਚ ਦਾਖਿਲ ਕਰਵਾਉਣਾ (ਖਾਸ ਸਫ਼ਆਤ)

ਅਨਸ ਇਬਨੇ ਮਾਲਿਕ ਤੋਂ ਰਵਾਇਤ ਹੈ ਕਿ : ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਮੈਂ ਕਿਆਮਤ ਦੇ ਦਿਨ ਜੰਨਤ ਦੇ ਦਰਵਾਜ਼ੇ 'ਤੇ ਆਵਾਂਗਾ ਅਤੇ ਇਸ ਦੇ ਖੋਲਣ ਦੀ ਮੰਗ ਕਰਾਂਗਾ । ਅਤੇ ਇਸਦਾ ਦਰਬਾਨ ਕਹੇਗਾ: ਤੁਸੀਂ ਕੌਣ ਹੋ? ਮੈਂ ਕਹਾਂਗਾ: ਮੁਹੰਮਦ. ਉਹ ਫਿਰ ਕਹੇਗਾ: ਮੈਨੂੰ ਤੁਹਾਡੇ ਲਈ ਹੀ (ਇਸਨੂੰ ਖੋਲਣ ਦਾ) ਹੁਕਮ ਦਿੱਤਾ ਗਿਆ ਹੈ,ਅਤੇ ਤੁਹਾਡੇ ਤੋਂ ਪਹਿਲਾਂ ਕਿਸੇ ਲਈ ਇਸ ਨੂੰ ਨਾ ਖੋਲਾਂ.
ਸਹੀ ਮੁਸਲਿਮ 197 (384)

ਅਨਸ ਇਬਨੇ ਮਾਲਿਕ ਤੋਂ ਰਵਾਇਤ ਹੈ ਕਿ : ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਪੁਨਰ-ਉਥਾਨ ( ਜਿਸ ਦਿਨ ਦੁਬਾਰਾ ਜਿੰਦਾ ਕੀਤਾ ਜਾਵੇਗਾ)  ਦੇ ਦਿਨ ਰਸੂਲਾਂ ਵਿੱਚੋਂ ਮੇਰੇ ਕੋਲ ਸਭ ਤੋਂ ਵੱਧ ਪੈਰੋਕਾਰ ਹੋਣਗੇ, ਅਤੇ ਮੈਂ ਜੰਨਤ ਦੇ ਦਰਵਾਜ਼ੇ 'ਤੇ ਦਸਤਕ ਦੇਣ ਵਾਲਾ ਸਭ ਤੋਂ ਪਹਿਲਾਂ ਹੋਵਾਂਗਾ।
ਸਹੀ  ਮੁਸਲਿਮ, 196 b

ਇਹ ਅਬੂ ਹੁਰੈਰਾ ਅਤੇ ਹੁਜੈਫਾ  (ਰਜ) ਤੋਂ ਰਵਾਇਤ  ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਅੱਲ੍ਹਾ ਤਾਅਲਾ ਲੋਕਾਂ ਨੂੰ ਇਕੱਠਾ ਕਰੇਗਾ।
ਮੋਮਿਨ ਖੜੇ ਹੋ ਜਾਣਗੇ ਇਥੋਂ ਤੱਕ ਕਿ ਜੰਨਤ ਉਨ੍ਹਾਂ ਦੇ ਨਜ਼ਦੀਕ ਕਰ ਦਿੱਤੀ ਜਾਵੇਗੀ .

ਉਹ ਆਦਮ ਕੋਲ ਆਉਣਗੇ ਅਤੇ ਕਹਿਣਗੇ: ਹੇ ਸਾਡੇ ਪਿਤਾ, ਸਾਡੇ ਲਈ ਜੰਨਤ ਨੂੰ ਖੋਲ੍ਹੋ.
ਆਦਮ ਕਹਿਣਗੇ: ਜਿਸ ਨੇ ਤੁਹਾਨੂੰ ਜੰਨਤ ਤੋਂ ਬਾਹਰ ਕੱਢਿਆ ਉਹ ਤੁਹਾਡੇ ਪਿਤਾ ਆਦਮ ਦਾ ਗੁਨਾਹ ਹੀ ਸੀ।
ਮੈਂ ਅਜਿਹਾ ਕੰਮ ਕਰਨ ਦੇ ਯੋਗ ਨਹੀਂ ਹਾਂ ਬਿਹਤਰ ਹੈ ਤੁਸੀਂ  ਮੇਰੇ ਬੇਟੇ ਇਬਰਾਹਿਮ, ਅੱਲ੍ਹਾ ਦੇ ਦੋਸਤ ਕੋਲ ਜਾਓ।
(ਨਬੀ) ਨੇ ਕਿਹਾ: ਉਹ (ਇਬਰਾਹਿਮ) ਕਹੇਗਾ: ਮੈਂ ਇਹ ਕੰਮ ਕਰਨ ਦੇ ਯੋਗ ਨਹੀਂ ਹਾਂ । (ਮੈਂ ਉਹ ਆਦਮੀ ਨਹੀਂ ਹਾਂ ਜੋ ਇਹ ਕੰਮ ਕਰ ਸਕੇ)
ਸੱਚਮੁੱਚ ਮੈਂ ਅੱਲ੍ਹਾ ਦਾ ਦੋਸਤ ਹਾਂ ਸੀ;(ਪਰ ਇਸ ਕੰਮ ਤੋਂ) ਪਿੱਛੇ ਹਾਂ
ਤੁਸੀਂ ਮੂਸਾ ਦੇ ਕੋਲ ਪਹੁੰਚੋ ਜਿਸ ਨਾਲ ਅੱਲ੍ਹਾ ਨੇ ਗੱਲਬਾਤ ਕੀਤੀ ਸੀ।
ਉਹ ਮੂਸਾ ਕੋਲ ਆਉਣਗੇ, ਪਰ ਉਹ ਕਹਿਣਗੇ: ਮੈਂ ਇਹ ਕੰਮ ਕਰਨ ਦੇ ਯੋਗ ਨਹੀਂ ਹਾਂ । (ਮੈਂ ਉਹ ਆਦਮੀ ਨਹੀਂ ਹਾਂ ਜੋ ਇਹ ਕੰਮ ਕਰ ਸਕੇ)
ਤੁਸੀਂ ਬਿਹਤਰ ਈਸਾ , ਅੱਲ੍ਹਾ ਦੇ ਬਚਨ ਅਤੇ ਉਸਦੀ (ਪੈਦਾ ਕਰਦਾ) ਰੂਹ ਕੋਲ ਜਾਓ।
ਈਸਾ ਕਹਿਣਗੇ: ਮੈਂ ਇਹ ਕੰਮ ਕਰਨ ਦੇ ਯੋਗ ਨਹੀਂ ਹਾਂ । (ਮੈਂ ਉਹ ਆਦਮੀ ਨਹੀਂ ਹਾਂ ਜੋ ਇਹ ਕੰਮ ਕਰ ਸਕੇ)
ਇਸ ਲਈ ਉਹ ਮੁਹੰਮਦ (ਸ.ਅ.ਵ) ਕੋਲ ਆਉਣਗੇ। ਫਿਰ ਉਹਨਾਂ ਨੂੰ (ਸਫ਼ਆਤ-ਜੰਨਤ ਦਾ ਦਰਵਾਜ਼ਾ ਖੋਲ੍ਹਣ ਦੀ) ਇਜਾਜ਼ਤ ਦਿੱਤੀ ਜਾਵੇਗੀ।

ਭਰੋਸੇਯੋਗਤਾ ਅਤੇ ਰਿਸ਼ਤੇਦਾਰੀ ਭੇਜੀ ਜਾਵੇਗੀ, ਅਤੇ ਇਹ ਪੁਲ ਸਿਰਾਤ ਦੇ ਸੱਜੇ ਅਤੇ ਖੱਬੇ ਪਾਸੇ ਖੜੇ ਹੋਣਗੇ ਅਤੇ ਤੁਹਾਡੇ ਵਿੱਚੋਂ ਪਹਿਲਾ ਬਿਜਲੀ ਦੀ ਤੇਜੀ ਨਾਲ ਲੰਘੇਗਾ.

ਉਸਨੇ (ਰਾਵੀ ਨੇ ) ਕਿਹਾ: ਮੈਂ ਕਿਹਾ, ਹੇ ਨਬੀ  ਤੁਸੀਂ ਜੋ ਮੈਨੂੰ ਮੇਰੇ ਪਿਤਾ ਅਤੇ ਮੇਰੀ ਮਾਂ ਨਾਲੋਂ ਵਧੇਰੇ ਪਿਆਰੇ ਹੋ,
ਬਿਜਲੀ ਦੀ ਤੇਜੀ ਦੇ ਲੰਘਣ ਵਰਗੀ ਕਿਹੜੀ ਚੀਜ਼ ਹੈ?
ਨਬੀ (ਸ.ਅ.ਵ) ਨੇ ਕਿਹਾ: ਕੀ ਤੁਸੀਂ ਬਿਜਲੀ ਨਹੀਂ ਵੇਖੀ, ਇਹ ਕਿਵੇਂ ਲੰਘਦੀ ਹੈ ਅਤੇ ਫਿਰ ਅੱਖ ਦੇ ਝਪਕਦਿਆਂ ਹੀ ਵਾਪਸ ਆ ਜਾਂਦੀ ਹੈ?

ਫਿਰ (ਉਹ) ਹਵਾ ਦੇ ਲੰਘਣ ਵਾਂਗ, ਫਿਰ ਪੰਛੀ ਦੇ ਲੰਘਣ ਵਾਂਗ,
ਅਤੇ ਲੋਕਾਂ ਦੀ ਜਲਦਬਾਜ਼ੀ ਉਹਨਾਂ ਦੇ ਕੰਮਾਂ ਦੇ ਅਨੁਸਾਰ ਹੋਵੇਗੀ,
ਅਤੇ ਤੁਹਾਡਾ ਨਬੀ ਪੁਲ ਸਿਰਾਤ 'ਤੇ ਖੜ੍ਹਾ ਕਹਿ ਰਿਹਾ ਹੋਵੇਗਾ:  (ਸਲਾਮਤੀ) ਬਚਾਓ, ਹੇ ਮੇਰੇ ਰੱਬ, (ਸਲਾਮਤੀ) ਬਚਾਓ.
(ਲੋਕ ਲੰਘਦੇ ਰਹਿਣਗੇ) ਇੱਥੋਂ ਤੱਕ ਕਿ ਲੋਕਾਂ ਦੇ ਅਮਲ ਉਹਨਾਂ ਨੂੰ ਲੈਕੇ ਜਾਣ ਦਾ ਬਲ ਨਾ ਰੱਖਦੇ ਹੋਏ, ਅਸਫ਼ਲ ਹੋ ਜਾਣਗੇ
ਇੱਥੋਂ  ਤੱਕ ਕਿ ਇੱਕ ਅਜਿਹਾ ਆਦਮੀ  ਆਵੇਗਾ ਜਿਸ ਵਿੱਚ ਘਿਸੜ-ਘਿਸੜ ਕੇ ਚੱਲਣ ਤੋਂ ਵੱਧ ਤਾਕਤ ਨਾ ਹੋਵੇਗੀ।
ਅਤੇ (ਰਾਵੀ) ਨੇ ਕਿਹਾ: ਅਤੇ (ਪੁਲ ਸਿਰਾਤ) ਦੇ ਪਾਸੇ ਹੁੱਕਾਂ ਨੂੰ ਮੁਅੱਤਲ ਕੀਤਾ ਜਾਵੇਗਾ ਜਿਸ ਨੂੰ ਵੀ ਫੜਨ ਦਾ (ਹੁਕਮ ਹੋਵੇ) (ਫੜ ਲੈਣ )

ਇੱਥੇ ਕੁੱਝ ਲੋਕ ਉਹ ਹੋਣਗੇ ਜੋ ਕਿਸੇ ਨਾ ਕਿਸੇ ਤਰੀਕੇ ਨਾਲ ਉਸ ਮਾਰਗ (ਪੁਲ ਸਿਰਾਤ) ਨੂੰ ਪਾਰ ਕਰਨ ਵਿੱਚ ਸਫਲ ਹੋਣਗੇ ਅਤੇ ਕੁਝ ਜਹਨੰਮ ਵਿੱਚ ਢੇਰ ਹੋ ਜਾਣਗੇ।

ਉਸ ਦੀ ਕਸਮ ਜਿਸ ਦੇ ਹੱਥ ਵਿੱਚ ਅਬੂ ਹੁਰੈਰਾ ਦੀ ਜ਼ਿੰਦਗੀ ਹੈ,ਜਹਨੰਮ ਦੀ ਡੂੰਘਾਈ ਸੱਤਰ ਸਾਲ (ਦੇ ਸਫ਼ਰ) ਦੇ ਬਰਾਬਰ ਹੈ ।
ਸਹੀ ਮੁਸਲਿਮ 195 (380) (482)

ਅਤੇ ਜਿਹੜੇ ਲੋਕ ਆਪਣੇ ਰੱਬ ਤੋਂ ਡਰਦੇ ਸੀ, ਉਨ੍ਹਾਂ ਨੂੰ ਗਿਰੋਹ ਦਰ ਗਿਰੋਹ ਜੰਨਤ ਵੱਲ ਰਵਾਨਾ ਕੀਤੇ ਜਾਣਗੇ ਇੱਥੋਂ ਤੱਕ ਕਿ ਉਹ ਜੰਨਤ ਦੇ ਨਜ਼ਦੀਕ ਪਹੁੰਚ ਜਾਣਗੇ ਅਤੇ ਇਸਦੇ ਦਰਵਾਜ਼ੇ ਖੋਲ੍ਹ ਦਿੱਤੇ ਜਾਣਗੇ ਅਤੇ ਇਸਦੇ ਰਖਵਾਲੇ ਕਹਿੰਦੇ ਹਨ, "ਤੁਹਾਡੇ ਉੱਤੇ ਸਲਾਮ ਹੋਵੇ, ਤੁਸੀਂ ਪਵਿੱਤਰ ਹੋ ਗਏ ਹੋ, ਇਸ ਲਈ ਇਸ ਵਿੱਚ ਸਦਾ ਲਈ ਰਹਿਣ ਲਈ ਦਾਖਲ ਹੋਵੋ" [ਉਹ ਦਾਖਲ ਹੋ ਜਾਣਗੇ ]।

ਅਜ਼-ਜ਼ੁਮਰ 39:73

## 3. ਚਾਚੇ ਅਬੁ ਤਾਲਿਬ ਦੇ ਅਜ਼ਾਬ ਵਿੱਚ ਘਾਟ ਲਈ ਸਫ਼ਆਤ (ਖਾਸ ਸਫ਼ਆਤ)

ਅਬੂ ਸਈਦ ਅਲ-ਖੁਦਰੀ ਰਜ ਨੇ ਕਿਹਾ ਕਿ ਉਹਨਾਂ ਨੇ ਨਬੀ (ਸ.ਅ.ਵ) ਤੋਂ ਸੁਣਿਆ, ਕਿ ਨਬੀ (ਸ.ਅ.ਵ) ਦੇ ਚਾਚਾ (ਅਬੁ ਤਾਲਿਬ) ਦਾ ਜ਼ਿਕਰ ਕੀਤਾ ਜਾ ਰਿਹਾ ਸੀ, ਇਸ ਤੇ ਨਬੀ (ਸ.ਅ.ਵ) ਫਰਮਾਇਆ, "ਸ਼ਾਇਦ ਕਿਆਮਤ ਦੇ ਦਿਨ ਉਹਨਾਂ ਨੂੰ ਮੇਰੀ ਸਿਫ਼ਾਰਿਸ਼ ਕੰਮ ਆ ਜਾਵੇਗੀ। ਅਤੇ ਉਹਨਾਂ ਨੂੰ ਸਿਰਫ ਗਿੱਟਿਆਂ ਤੱਕ ਜਹਨੰਮ ਵਿੱਚ ਰੱਖਿਆ ਜਾਵੇਗਾ।" ਜਿਸ ਨਾਲ ਉਹਨਾਂ ਦਾ ਦਿਮਾਗ ਖੌਲ ਉੱਠੇਗਾ।
ਸਹੀ ਬੁਖ਼ਾਰੀ 3885

## 4. ਕੁੱਝ ਲੋਕਾਂ ਦੇ ਬਿਨਾਂ ਹਿਸਾਬ-ਕਿਤਾਬ ਜੰਨਤ ਵਿੱਚ ਦਾਖਿਲ ਹੋਣ ਲਈ (ਖਾਸ ਸਫ਼ਆਤ)

ਇੱਕ ਦਿਨ ਅੱਲ੍ਹਾ ਦੇ ਨਬੀ (ਸ.ਅ.ਵ) ਕੋਲ ਮੀਟ ਲਿਆਇਆ ਗਿਆ ਅਤੇ ਇੱਕ ਹਿੱਸੇ ਦੀ ਪੇਸ਼ਕਸ਼ ਕੀਤੀ ਗਈ, ਇੱਕ ਹਿੱਸਾ ਜੋ ਉਹਨਾਂ ਨੂੰ ਪਸੰਦ ਸੀ। ਉਹਨਾਂ ਨੇ ਆਪਣੇ ਦੰਦਾਂ ਨਾਲ ਇਸ ਵਿੱਚੋਂ ਇੱਕ ਟੁਕੜਾ ਕੱਟਿਆ ਅਤੇ ਕਿਹਾ: ਮੈਂ ਕਿਆਮਤ ਦੇ ਦਿਨ ਮਨੁੱਖਤਾ ਦਾ ਆਗੂ ਹੋਵਾਂਗਾ। ਕੀ ਤੁਹਾਨੂੰ ਪਤਾ ਹੈ ਕਿਉਂ? ਅੱਲ੍ਹਾ ਕਿਆਮਤ ਦੇ ਦਿਨ (ਮਨੁੱਖ ਜਾਤੀ ਦੇ) ਪਹਿਲਾਂ ਅਤੇ ਬਾਅਦ ਵਾਲਿਆਂ ਨੂੰ ਇੱਕ ਮੈਦਾਨ ਵਿੱਚ ਇਕੱਠਾ ਕਰੇਗਾ। ਫਿਰ ਘੋਸ਼ਣਾ ਕਰਨ ਵਾਲੇ ਦੀ ਅਵਾਜ਼ ਉਨ੍ਹਾਂ ਸਾਰਿਆਂ ਨੂੰ ਸੁਣਾਈ ਦੇਵੇਗੀ ਅਤੇ ਅੱਲਾਹ ਦੀ ਨਜ਼ਰ ਸਭ ਦੇ ਆਰ ਪਾਰ (ਸਭ ਨੂੰ ਦੇਖ ਰਹੀ ਹੋਵੇਗੀ) ਅਤੇ ਸੂਰਜ ਬਹੁਤ ਹੀ ਨਜ਼ਦੀਕ ਕਰ ਦਿੱਤਾ ਜਾਵੇਗਾ। ਲੋਕ ਇਸ ਹੱਦ ਤੱਕ ਦੁੱਖ, ਚਿੰਤਾ ਅਤੇ ਪੀੜਾ ਦਾ ਅਨੁਭਵ ਕਰਨਗੇ ਜਿਸ ਨੂੰ ਉਹ ਸਹਿਣ ਦੇ ਯੋਗ ਨਹੀਂ ਹੋਣਗੇ ਅਤੇ ਉਹ ਖੜੇ ਹੋਣ ਦੇ ਯੋਗ ਨਹੀਂ ਹੋਣਗੇ। ਕੁਝ ਲੋਕ ਦੂਜਿਆਂ ਨੂੰ ਕਹਿਣਗੇ: ਕੀ ਤੁਸੀਂ ਦੇਖਦੇ ਹੋ ਕਿ ਤੁਸੀਂ ਕਿਸ ਮੁਸੀਬਤ ਵਿੱਚ ਹੋ? ਕੀ ਤੂੰ ਨਹੀਂ ਵੇਖਦਾ ਕਿ ਤੈਨੂੰ ਕਿਸ (ਮੁਸੀਬਤ) ਨੇ ਘੇਰ ਲਿਆ ਹੈ? ਤੂੰ ਕੋਈ ਅਜਿਹਾ ਕਿਉਂ ਨਹੀਂ ਲੱਭਦਾ ਜੋ ਤੇਰੇ ਰੱਬ ਕੋਲ ਤੇਰੇ ਲਈ ਸਿਫ਼ਾਰਸ਼ੀ ਕਰੇ? ਕੁਝ ਦੂਜਿਆਂ ਨੂੰ ਕਹਿਣਗੇ: ਆਦਮ ਕੋਲ ਜਾਓ। ਅਤੇ ਉਹ ਆਦਮ ਕੋਲ ਜਾਣਗੇ ਅਤੇ ਕਹਿਣਗੇ: ਹੇ ਆਦਮ, ਤੁਸੀਂ ਮਨੁੱਖਜਾਤੀ ਦੇ ਪਿਤਾ ਹੋ. ਅੱਲ੍ਹਾ ਨੇ ਤੁਹਾਨੂੰ ਆਪਣੇ ਹੱਥ ਨਾਲ ਬਣਾਇਆ ਅਤੇ ਤੁਹਾਡੇ ਅੰਦਰ ਆਪਣੀ ਰੂਹ ਫੂੰਕੀ ਅਤੇ ਫ਼ਰਿਸ਼ਤਿਆਂ ਨੂੰ ਤੁਹਾਡੇ ਅੱਗੇ ਸਜਦਾ ਕਰਨ ਦਾ ਹੁਕਮ ਦਿੱਤਾ। ਸਾਡੇ ਲਈ ਆਪਣੇ ਰੱਬ ਕੋਲ ਬੇਨਤੀ ਕਰੋ ਕੀ ਤੁਸੀਂ ਨਹੀਂ ਦੇਖਦੇ ਕਿ ਅਸੀਂ ਕਿਸ (ਮੁਸੀਬਤ) ਵਿੱਚ ਹਾਂ? ਕੀ ਤੂੰ ਨਹੀਂ ਵੇਖਦਾ ਕਿ ਸਾਡੇ ਉੱਤੇ ਕਿਹੜੀ

(ਮੁਸੀਬਤ) ਆ ਗਈ ਹੈ? ਆਦਮ ਕਹੇਗਾ: ਸੱਚਮੁੱਚ, ਮੇਰਾ ਰੱਬ ਗਜ਼ਬਨਾਕ ਹੈ, ਇਸ ਹੱਦ ਤੱਕ ਕਿ ਉਹ ਪਹਿਲਾਂ ਕਦੇ ਇੰਨਾ ਗਜ਼ਬਨਾਕ ਨਹੀਂ ਹੋਇਆ ਸੀ ਅਤੇ ਨਾ ਹੀ ਇਸਤੋਂ ਬਾਅਦ ਵਿੱਚ ਹੋਵੇਗਾ। ਸੱਚਮੁੱਚ, ਉਸਨੇ ਮੈਨੂੰ ਉਸ ਰੁੱਖ (ਨੇੜੇ ਜਾਣ) ਤੋਂ ਵਰਜਿਆ ਅਤੇ ਮੈਂ ਉਸਦੀ ਅਵੱਗਿਆ ਕੀਤੀ। (ਨਫ਼ਸੀਂ-ਨਫ਼ਸੀਂ) ਮੈਂ ਆਪਣੇ ਆਪ ਨਾਲ ਚਿੰਤਤ ਹਾਂ। ਕਿਸੇ ਹੋਰ ਕੋਲ ਜਾਓ; ਨੂਹ ਕੋਲ ਜਾਓ. ਉਹ ਨੂਹ ਕੋਲ ਆਉਣਗੇ ਅਤੇ ਕਹਿਣਗੇ: ਹੇ ਨੂਹ, ਤੁਸੀਂ ਧਰਤੀ ਉੱਤੇ (ਆਦਮ ਤੋਂ ਬਾਅਦ) ਭੇਜੇ ਗਏ ਪਹਿਲੇ ਰਸੂਲ ਹੋ, ਅਤੇ ਅੱਲ੍ਹਾ ਨੇ ਤੁਹਾਨੂੰ "ਸ਼ੁਕਰਮੰਦ ਸੇਵਕ" ਵਜੋਂ ਨਾਮ ਦਿੱਤਾ ਹੈ, ਸਾਡੇ ਲਈ ਆਪਣੇ ਪ੍ਰਭੂ ਕੋਲ ਬੇਨਤੀ ਕਰੋ। ਕੀ ਤੁਸੀਂ ਨਹੀਂ ਦੇਖਦੇ ਕਿ ਅਸੀਂ ਕਿਸ (ਮੁਸੀਬਤ) ਵਿੱਚ ਹਾਂ? ਕੀ ਤੂੰ ਨਹੀਂ ਵੇਖਦਾ ਕਿ ਸਾਡੇ ਉੱਤੇ ਕਿਹੜੀ (ਮੁਸੀਬਤ) ਆ ਗਈ ਹੈ? ਉਹ ਕਹੇਗਾ: ਸੱਚਮੁੱਚ, ਮੇਰਾ ਰੱਬ ਅੱਜ ਗਜ਼ਬਨਾਕ ਹੈ ਇੰਝ ਉਹ ਪਹਿਲਾਂ ਕਦੇ ਗਜ਼ਬਨਾਕ ਨਹੀਂ ਸੀ, ਅਤੇ ਨਾ ਬਾਅਦ ਵਿੱਚ ਕਦੇ ਹੋਵੇਗਾ। ਮੇਰੇ ਵੱਲੋਂ ਇੱਕ ਸਰਾਪ ਨਿਕਲਿਆ ਸੀ ਜਿਸ ਨਾਲ ਮੈਂ ਆਪਣੇ ਲੋਕਾਂ ਨੂੰ ਸਰਾਪ ਦਿੱਤਾ ਸੀ। (ਨਫ਼ਸੀਂ-ਨਫ਼ਸੀਂ) ਮੈਨੂੰ ਤਾਂ ਆਪਣੇ ਚਿੰਤਾ ਹੈ, ਮੈਂ ਆਪਣੇ ਆਪ ਲਈ ਚਿੰਤਾ ਕਰ ਰਿਹਾ ਹਾਂ; ਤੁਸੀਂ ਬਿਹਤਰ ਹੈ ਇਬਰਾਹੀਮ ਕੋਲ ਜਾਓ। ਉਹ ਇਬਰਾਹੀਮ ਕੋਲ ਜਾਣਗੇ ਅਤੇ ਕਹਿਣਗੇ: ਤੁਸੀਂ ਅੱਲ੍ਹਾ ਦੇ ਰਸੂਲ ਅਤੇ ਧਰਤੀ ਦੇ ਵਾਸੀਆਂ ਵਿੱਚ ਉਸਦੇ ਮਿੱਤਰ ਹੋ; ਸਾਡੇ ਲਈ ਆਪਣੇ ਰੱਬ ਕੋਲ ਬੇਨਤੀ ਕਰੋ। ਕੀ ਤੁਸੀਂ ਨਹੀਂ ਦੇਖਦੇ ਕਿ ਅਸੀਂ ਕਿਸ (ਮੁਸੀਬਤ) ਵਿੱਚ ਹਾਂ? ਕੀ ਤੂੰ ਨਹੀਂ ਵੇਖਦਾ ਕਿ ਸਾਡੇ ਉੱਤੇ ਕਿਹੜੀ (ਮੁਸੀਬਤ) ਆ ਗਈ ਹੈ? ਇਬਰਾਹੀਮ ਉਨ੍ਹਾਂ ਨੂੰ ਕਹੇਗਾ: ਸੱਚਮੁੱਚ, ਮੇਰਾ ਰੱਬ ਅੱਜ ਗਜ਼ਬਨਾਕ ਹੈ ਕਿ ਇਸ ਤਰਾਂ ਉਹ ਪਹਿਲਾਂ ਕਦੇ ਗਜ਼ਬਨਾਕ ਨਹੀਂ ਸੀ ਅਤੇ ਨਾ ਹੀ ਬਾਅਦ ਵਿੱਚ ਹੋਵੇਗਾ। ਅਤੇ (ਇਬਰਾਹਿਮ) ਆਪਣੇ ਝੂਠ ਦਾ ਜ਼ਿਕਰ ਕਰੇਗਾ (ਅਤੇ ਫਿਰ ਕਹੇਗਾ): (ਨਫ਼ਸੀਂ-ਨਫ਼ਸੀਂ) ਮੈਨੂੰ ਸਿਰਫ ਆਪਣੇ ਨਾਲ ਹੀ ਚਿੰਤਾ ਹੈ, ਮੈਨੂੰ ਸਿਰਫ

ਆਪਣੇ ਬਾਰੇ ਹੀ ਚਿੰਤਾ ਹੈ। ਤੁਸੀਂ ਬਿਹਤਰ ਕਿਸੇ ਹੋਰ ਕੋਲ ਜਾਓ: ਮੂਸਾ ਕੋਲ ਜਾਓ। ਉਹ ਮੂਸਾ ਕੋਲ ਆਉਣਗੇ ਅਤੇ ਕਹਿਣਗੇ: ਹੇ ਮੂਸਾ, ਤੁਸੀਂ ਅੱਲ੍ਹਾ ਦੇ ਨਬੀ ਹੋ, ਅੱਲ੍ਹਾ ਨੇ ਤੁਹਾਨੂੰ ਆਪਣੇ ਸੰਦੇਸ਼ਵਾਹਕ ਅਤੇ ਲੋਕਾਂ ਵਿੱਚ ਉਸਦੀ ਗੱਲਬਾਤ ਨਾਲ ਅਸੀਸ ਦਿੱਤੀ ਹੈ। ਸਾਡੇ ਲਈ ਆਪਣੇ ਰੱਬ  ਕੋਲ ਸਫ਼ਆਤ ਕਰੋ। ਕੀ ਤੁਸੀਂ ਨਹੀਂ ਦੇਖਦੇ ਕਿ ਅਸੀਂ ਕਿਸ (ਮੁਸੀਬਤ) ਵਿੱਚ ਹਾਂ? ਕੀ ਤੂੰ ਨਹੀਂ ਵੇਖਦਾ ਕਿ ਸਾਡੇ ਉੱਤੇ ਕਿਹੜੀ (ਮੁਸੀਬਤ) ਆ ਗਈ ਹੈ? ਮੂਸਾ ਉਨ੍ਹਾਂ ਨੂੰ ਕਹਿਣਗੇ: ਸੱਚਮੁੱਚ. ਮੇਰਾ ਰੱਬ  ਗਜ਼ਬਨਾਕ ਹੈ ਇੰਝ ਉਹ ਪਹਿਲਾਂ ਕਦੇ ਗਜ਼ਬਨਾਕ ਨਹੀਂ ਹੋਇਆ  ਅਤੇ ਨਾ ਹੀ ਬਾਅਦ ਵਿੱਚ ਕਦੇ  ਹੋਵੇਗਾ। ਮੈਂ, ਅਸਲ ਵਿੱਚ, ਇੱਕ ਵਿਅਕਤੀ ਨੂੰ ਮਾਰਿਆ ਜਿਸਨੂੰ ਮਾਰਨ ਦਾ ਮੈਨੂੰ ਹੁਕਮ ਨਹੀਂ ਦਿੱਤਾ ਗਿਆ ਸੀ। (ਨਫ਼ਸੀਂ-ਨਫ਼ਸੀਂ) ਮੈਂ ਆਪਣੇ ਆਪ ਨਾਲ ਚਿੰਤਤ ਹਾਂ, ਮੈਂ ਆਪਣੇ ਆਪ ਨਾਲ ਸਬੰਧਤ ਹਾਂ। ਤੁਹਾਨੂੰ ਬਿਹਤਰ ਈਸਾ ਕੋਲ ਜਾਓ ਉਹ ਈਸਾ ਕੋਲ ਆਉਣਗੇ ਅਤੇ ਕਹਿਣਗੇ: ਹੇ ਈਸਾ, ਤੁਸੀਂ ਅੱਲ੍ਹਾ ਦੇ ਰਸੂਲ ਹੋ ਅਤੇ ਤੁਸੀਂ ਪੰਘੂੜੇ ਵਿੱਚ ਲੋਕਾਂ ਨਾਲ ਗੱਲਬਾਤ ਕੀਤੀ ਹੈ , (ਤੁਸੀਂ) ਉਸ ਦਾ ਬਚਨ ਹੋ ਜੋ ਮਰਿਯਮ ਉੱਤੇ ਭੇਜਿਆ ਸੀ। ਅਤੇ (ਤੁਸੀਂ) ਉਸਦੀ ਤਰਫ ਤੋਂ ਰੂਹ ਹੋ; ਇਸ ਲਈ ਆਪਣੇ ਰੱਬ ਕੋਲ ਸਾਡੇ ਲਈ ਸਿਫਾਰਸ਼  ਕਰੋ। ਕੀ ਤੁਸੀਂ ਉਹ (ਮੁਸੀਬਤ) ਨਹੀਂ ਦੇਖਦੇ ਜਿਸ ਵਿਚ ਅਸੀਂ ਹਾਂ? ਕੀ ਤੁਹਾਨੂੰ ਉਹ (ਬਦਕਿਸਮਤੀ) ਨਹੀਂ ਦਿਸਦੀ ਜੋ ਸਾਡੇ ਉੱਤੇ ਆ ਗਈ ਹੈ? ਈਸਾ ਕਹਿਣਗੇ: ਸੱਚਮੁੱਚ, ਮੇਰਾ ਰੱਬ  ਅੱਜ ਗਜ਼ਬਨਾਕ ਹੈ ਇੰਝ  ਉਹ ਪਹਿਲਾਂ ਕਦੇ ਗਜ਼ਬਨਾਕ  ਨਹੀਂ ਹੋਇਆ ਅਤੇ ਨਾ ਹੀ ਬਾਅਦ ਵਿੱਚ ਕਦੇ ਹੋਵੇਗਾ। ਉਸਨੇ ਆਪਣੇ ਕਿਸੇ ਪਾਪ ਦਾ ਜ਼ਿਕਰ ਨਹੀਂ ਕੀਤਾ। (ਉਸ ਨੇ ਸਿਰਫ਼ ਕਿਹਾ:) (ਨਫ਼ਸੀਂ-ਨਫ਼ਸੀਂ) ਮੈਂ ਆਪਣੇ ਆਪ ਨਾਲ ਚਿੰਤਤ ਹਾਂ, ਮੈਂ ਆਪਣੇ ਆਪ ਨਾਲ ਸਬੰਧਤ ਹਾਂ; ਤੁਸੀਂ ਕਿਸੇ ਹੋਰ ਕੋਲ ਜਾਓ: ਬਿਹਤਰ ਮੁਹੰਮਦ (ਸ.ਅ.ਵ) ਕੋਲ ਜਾਓ। ਉਹ ਮੇਰੇ ਕੋਲ ਆਉਣਗੇ ਅਤੇ ਕਹਿਣਗੇ: ਹੇ ਮੁਹੰਮਦ, ਤੁਸੀਂ ਅੱਲ੍ਹਾ ਦੇ ਰਸੂਲ ਅਤੇ ਆਖਰੀ ਨਬੀ ਹੋ। ਅੱਲ੍ਹਾ ਨੇ ਤੁਹਾਡੇ ਪਿਛਲੇ ਅਤੇ ਬਾਅਦ ਦੇ

ਸਾਰੇ ਗੁਨਾਹ ਮਾਫ਼ ਕਰ ਦਿੱਤੇ ਹਨ। ਸਾਡੇ ਲਈ ਆਪਣੇ ਰੱਬ ਕੋਲ ਸਫ਼ਆਤ ਕਰੋ; ਕੀ ਤੁਸੀਂ ਨਹੀਂ ਦੇਖਦੇ ਕਿ ਅਸੀਂ ਕਿਸ (ਮੁਸੀਬਤ) ਵਿੱਚ ਹਾਂ? ਕੀ ਤੁਸੀਂ ਨਹੀਂ ਵੇਖਦੇ ਕਿ ਸਾਡੇ ਉੱਤੇ ਕਿਹੜੀ (ਮੁਸੀਬਤ) ਆ ਗਈ ਹੈ? ਮੈਂ ਫਿਰ ਰਵਾਨਾ ਹੋਵਾਂਗਾ ਅਤੇ ਅਰਸ਼ ਦੇ ਹੇਠਾਂ ਆਵਾਂਗਾ ਅਤੇ ਆਪਣੇ ਰੱਬ ਅੱਗੇ ਸਜਦਾ ਕਰਾਂਗਾ; ਫਿਰ ਅੱਲ੍ਹਾ ਮੇਰੇ ਦਿਲ ਵਿੱਚ ਉਸ ਦੀਆਂ ਕੁਝ ਅਜਿਹੀਆਂ ਉਸਤਤਾਂ (ਹਮਦ) ਅਤੇ (ਸ਼ਨਾ) ਵਡਿਆਈਆਂ ਪਾਵੇਗਾ ਜੋ ਉਸਨੇ ਮੇਰੇ ਤੋਂ ਪਹਿਲਾਂ ਕਿਸੇ ਨੂੰ ਅਤਾ ਨਹੀਂ ਕੀਤੀਆਂ ਸਨ । ਉਹ ਫਿਰ ਕਹੇਗਾ: ਮੁਹੰਮਦ, ਆਪਣਾ ਸਿਰ ਉਠਾਓ; ਮੰਗੋ ਅਤੇ ਇਹ ਦਿੱਤਾ ਜਾਵੇਗਾ; ਸਿਫਾਰਸ਼ ਕਰੋ ਅਤੇ ਇਹ ਸਿਫਾਰਸ਼ ਸਵੀਕਾਰ ਕੀਤੀ ਜਾਵੇਗੀ ਮੈਂ ਫਿਰ ਆਪਣਾ ਸਿਰ ਚੁੱਕਾਂਗਾ ਅਤੇ ਕਹਾਂਗਾ: ਹੇ ਮੇਰੇ ਰੱਬ , ਮੇਰੀ ਉੱਮਤ , ਮੇਰੀ ਉੱਮਤ। ਕਿਹਾ ਜਾਵੇਗਾ: ਹੇ ਮੁਹੰਮਦ, ਆਪਣੇ ਲੋਕਾਂ ਵਿੱਚੋਂ ਉਨ੍ਹਾਂ ਨੂੰ ਜੰਨਤ ਦੇ ਸੱਜੇ ਦਰਵਾਜ਼ੇ ਦੁਆਰਾ ਅੰਦਰ ਲਿਆਓ ਜਿਨ੍ਹਾਂ ਦਾ ਕੋਈ ਹਿਸਾਬ ਕਿਤਾਬ ਨਹੀਂ . ਅਤੇ ਉਹ ਜੰਨਤ ਦੇ ਬਾਕੀ ਦਰਵਾਜ਼ੇ ਵੀ ਲੋਕਾਂ ਨਾਲ ਸਾਂਝਾ ਕਰਨਗੇ।
ਨਬੀ ਨੇ ਫਿਰ ਕਿਹਾ: ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੁਹੰਮਦ ਦੀ ਜਾਨ ਹੈ, ਜੰਨਤ ਦੇ ਦੋ ਦਰਵਾਜ਼ਿਆਂ ਦੇ ਵਿਚਕਾਰ ਦੀ ਦੂਰੀ ਮੱਕਾ ਅਤੇ ਹਜ਼ਰ ਦੇ ਵਿਚਕਾਰ, ਜਾਂ ਮੱਕਾ ਅਤੇ ਬੁਸਰਾ ਦੇ ਵਿਚਕਾਰ ਜਿੰਨੀ ਹੈ।

ਸਹੀ ਮੁਸਲਿਮ 194 (378) (480)

## 2. ਸਫ਼ਆਤ ਏ ਸੁਗਰਾ (ਆਮ ਸਫ਼ਆਤ) ਅਤੇ ਇਹ ਸਿਰਫ਼ ਅਤੇ ਸਿਰਫ਼ ਤੌਹੀਦ ਪ੍ਰਸਤਾਂ ਲਈ ਹੋਵੇਗੀ

ਹਜ਼ਰਤ ਅਬੂ ਹੁਰੈਰਾ (ਰ.ਅ.) ਨੇ ਕਿਹਾ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ, "ਹਰ ਨਬੀ ਨੂੰ ਇਕ ਦੁਆ ਪ੍ਰਾਪਤ ਹੁੰਦੀ ਹੈ (ਜੋ ਸਵੀਕਾਰ ਕੀਤੀ ਜਾਂਦੀ ਹੈ) ਅਤੇ ਮੈਂ ਚਾਹੁੰਦਾ ਹਾਂ ਕੇ ਮੈਂ ਆਪਣੀ ਦੁਆ ਨੂੰ ਆਖ਼ਿਰਤ ਵਿਚ ਆਪਣੀ ਉੱਮਤ ਦੀ ਸਫ਼ਆਤ ਲਈ ਸੁਰੱਖਿਅਤ ਰੱਖ ਲਵਾਂ।"
ਸਹੀ ਬੁਖ਼ਾਰੀ 6304

ਅਬੂ ਹੁਰੈਰਾ (ਰਜ) ਨੇ ਕਿਹਾ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ
ਹਰ ਨਬੀ ਦੀ ਇੱਕ ਦੁਆ ਕਬੂਲ ਹੁੰਦੀ ਹੈ ਅਤੇ ਮੈਂ ਆਪਣੀ ਉੱਮਤ ਦੀ ਸਿਫਾਰਸ਼ ਲਈ ਆਪਣੀ ਦੁਆ ਰਾਖਵੀਂ ਰੱਖੀ ਹੈ ਇੰਸ਼ਾ-ਅੱਲ੍ਹਾ, ਇਹ ਸਫ਼ਆਤ ਉੱਮਤ ਦੇ ਹਰ ਉਸ ਵਿਅਕਤੀ ਨੂੰ ਹਾਸਿਲ  ਹੋਵੇਗੀ ਜਿਸ ਨੇ ਆਪਣੀ ਮੌਤ ਤੋਂ ਪਹਿਲਾਂ ਅੱਲ੍ਹਾ ਤਾਅਲਾ ਦੇ ਨਾਲ ਕੁੱਝ ਵੀ ਸ਼ਰੀਕ (ਸ਼ਿਰਕ) ਨਹੀਂ ਕੀਤਾ ਹੋਵੇਗਾ (ਕਿਸੇ ਵੀ ਪ੍ਰਕਾਰ ਦਾ ਸ਼ਿਰਕ ਨਹੀਂ ਕੀਤਾ ਹੋਵੇਗਾ)

ਇਮਾਮ ਤਿਰਮਿਜੀ ਕਹਿੰਦੇ ਹਨ:
ਇਹ ਹਦੀਸ ਹਸਨ ਸਹੀ ਹੈ।
ਤਿਰਮੀਜ਼ੀ 3602 (ਸਹੀ)

ਔਫ ਬਿਨ ਮਾਲਿਕ ਅਸਸੁਜਈ ਫਰਮਾਉਂਦੇ ਹਨ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ: ਕੇ ਮੇਰੇ ਰੱਬ ਦਾ ਇੱਕ ਫਰਿਸ਼ਤਾ (ਜਿਬਰਾਈਲ) ਮੇਰੇ ਕੋਲ ਆਇਆ ਅਤੇ ਮੈਨੂੰ ਇਹ ਵਿਕਲਪ ਦਿੱਤਾ ਕਿ

ਮੇਰੀ ਉੱਮਤ ਦਾ ਅੱਧਾ ਹਿੱਸਾ ਜੰਨਤ ਵਿੱਚ ਦਾਖਲ ਹੋਵੇਗਾ ਜਾਂ ਮੈਨੂੰ ਸਫ਼ਆਤ ਕਰਨ ਦਾ ਅਧਿਕਾਰ ਮਿਲੇਗਾ। ਤਾਂ ਮੈਂ ਸਫ਼ਆਤ ਨੂੰ ਅਪਣਾਇਆ, ਇਹ ਸਿਫਾਰਸ਼ ਹਰ ਉਸ ਵਿਅਕਤੀ ਲਈ ਹੈ ਜੋ ਸ਼ਿਰਕ ਕਰਦੇ ਨਹੀਂ ਮਰਿਆ
ਤਿਰਮੀਜ਼ੀ 2441 (ਸਹੀ)

(ਮਤਲਬ ਜੋ ਇਨਸਾਨ ਅੱਲ੍ਹਾ ਨਾਲ ਸ਼ਿਰਕ ਨਹੀਂ ਕਰਦਾ ਸਿਰਫ਼ ਉਸ ਲਈ ਸਿਫਾਰਸ਼ ਹੋਵੇਗੀ ਅਤੇ ਜਿਹੜਾ ਸ਼ਿਰਕ ਕਰਦਾ ਹੋਇਆ ਬਿਨਾਂ ਤੌਬਾ ਕੀਤੇ ਮਰ ਗਿਆ ਉਸ ਲਈ ਕੋਈ ਸਿਫਾਰਸ਼ ਨਹੀਂ)।

ਹਜ਼ਰਤ ਅਬੂ ਮੂਸਾ ਅਸ਼ਅਰੀ ਤੋਂ ਰਵਾਇਤ ਹੈ ਕੇ ਨਬੀ (ਸ.ਅ.ਵ) ਨੇ ਫ਼ਰਮਾਇਆ ਮੈਨੂੰ ਸਫ਼ਆਤ ਅਤੇ ਜੰਨਤ ਵਿਚ ਅੱਧੀ ਉੱਮਤ ਦੇ ਦਾਖਲੇ ਦੇ ਵਿਚਕਾਰ ਚੋਣ ਕਰਨ ਦੀ ਇਜਾਜ਼ਤ ਦਿੱਤੀ ਗਈ ਸੀ.
ਇਸ ਲਈ ਮੈਂ ਸਿਫਾਰਸ਼ ਦੀ ਚੋਣ ਕੀਤੀ। ਕਿਉਂਕਿ ਇਹ ਜਿਆਦਾ ਲੋਕਾਂ ਨੂੰ ਫ਼ਾਇਦਾ ਦੇਣ ਵਾਲੀ ਅਤੇ ਜਿਆਦਾ ਕਿਫਾਇਤ ਕਰਨ ਵਾਲੀ ਹੈ।
ਕੀ ਤੁਸੀਂ ਸੋਚਦੇ ਹੋ ਕਿ ਇਹ ਪ੍ਰਹੇਜਗਾਰ ਲੋਕਾਂ ਲਈ ਹੋਵੇਗਾ?
ਨਹੀਂ, ਸਗੋਂ ਇਹ ਪਾਪੀਆਂ, ਅਪਰਾਧੀਆਂ ਅਤੇ (ਪਾਪਾਂ ਵਿੱਚ) ਲਿੱਬੜੇ ਹੋਏ ਲੋਕਾਂ ਲਈ ਹੋਵੇਗਾ।
ਇਬਨੇ ਮਾਜਾ 4311(ਸਹੀ)

ਵਿਆਖਿਆ:
1. ਨਬੀ (ਸ.ਅ.ਵ) ਆਪਣੀ ਉੱਮਤ ਲਈ ਬਹੁਤ ਦਿਆਲੂ ਸੀ
ਇਸ ਲਈ ਉੱਮਤਾਂ ਦੇ ਲੋਕਾਂ ਦਾ ਵੀ ਫਰਜ਼ ਹੈ ਕਿ ਉਹ ਨਬੀ (ਸ.ਅ.ਵ) ਨੂੰ ਪਿਆਰ ਕਰਨ ਅਤੇ ਉਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰਨ।

ਉਨ੍ਹਾਂ ਦੀ ਪੇਸ਼ ਕਰਦਾ ਨਮੂਨੇ ਦੀ ਪੈਰਵੀ ਕਰਨ
ਉਨ੍ਹਾਂ ਲਈ ਦਰੂਦ ਪੜ੍ਹਨ
ਅਤੇ ਉਹਨਾਂ ਦੇ ਸਹਾਬਾ (ਸਾਥੀਆਂ) ਨੂੰ ਪਿਆਰ ਅਤੇ ਸਤਿਕਾਰ ਦੇਣ

2 ਅੱਧੀ ਉੱਮਤ ਦੀ ਬਜਾਏ, ਇਹ ਉਮੀਦ ਕੀਤੀ ਜਾਂਦੀ ਹੈ ਕਿ ਸਿਫਾਰਸ਼ ਦੁਆਰਾ ਹੋਰ ਜਿਆਦਾ ਲੋਕਾਂ ਨੂੰ ਮਾਫ਼ ਕੀਤਾ ਜਾਵੇਗਾ
ਇਸੇ ਲਈ ਤੁਸੀਂ ਉਸਨੂੰ ਚੁਣਿਆ ਹੈ।

3 ਨਬੀ (ਸ.ਅ.ਵ) ਦੀ ਸਿਫਾਰਸ਼ ਅੱਲ੍ਹਾ ਦੀ ਆਗਿਆ ਦੇ ਅਧੀਨ ਹੈ, ਇਸ ਲਈ ਸਾਨੂੰ ਸਿਰਫ ਅੱਲ੍ਹਾ ਅੱਗੇ ਦੁਆ ਕਰਨੀ ਚਾਹੀਦੀ ਹੈ।
ਕਿ ਉਹ ਸਾਨੂੰ ਉਨ੍ਹਾਂ ਲੋਕਾਂ ਵਿਚ ਸ਼ਾਮਲ ਕਰੇ ਜਿਨ੍ਹਾਂ ਲਈ ਨਬੀ (ਸ.ਅ.ਵ) ਦੀ ਸਿਫਾਰਸ਼ ਕੁਬੂਲ ਹੋਵੇਗੀ।

ਨਬੀ (ਸ.ਅ.ਵ) ਨੇ ਫ਼ਰਮਾਇਆ : ਇਹ (ਸਫ਼ਆਤ) ਹਰ ਮੁਸਲਮਾਨ ਲਈ ਹੈ।
ਇਬਨੇ ਮਾਜਾ 4317 (ਸਹੀ)

ਵਿਆਖਿਆ:
1 ਸਿਫਾਰਸ਼ ਹਰ ਉਸ ਵਿਅਕਤੀ ਲਈ ਹੈ ਜੋ ਇਸਲਾਮ ਵਿਚ ਮਰਿਆ ਹੈ।
2 ਸਿਫਾਰਸ਼ ਦੀ ਆਸ ਵਿਚ ਗੁਨਾਹ ਕਰਦੇ ਰਹਿਣਾ ਅਕਲਮੰਦੀ ਦੀ ਗੱਲ ਨਹੀਂ ਕਿਉਂਕਿ ਕੁਝ ਗੁਨਾਹ ਅਜਿਹੇ ਹੁੰਦੇ ਹਨ ਜਿਹਨਾਂ ਦੇ ਨਤੀਜੇ ਵਜੋਂ ਅੱਲਾਹ ਤਾਅਲਾ ਕਿਸੇ ਇਨਸਾਨ ਕੋਲੋਂ ਇਮਾਨ ਦੀ ਨੇਅਮਤ ਨੂੰ ਖੋ ਵੀ ਸਕਦੇ ਹਨ ।

ਅਬੂ ਸਈਦ ਅਲ-ਖੁਦਰੀ ਤੋਂ ਰਵਾਇਤ ਹੈ ਕਿ : ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਅੱਲ੍ਹਾ ਕਹੇਗਾ: ਹੇ ਆਦਮ! ਆਦਮ ਕਹੇਗਾ: ਮੈਂ ਤੁਹਾਡੀ ਸੇਵਾ ਅਤੇ ਤੁਹਾਡੇ ਸੱਦੇ ਤੇ ਹਾਜਰ  ਹਾਂ। ਅੱਲ੍ਹਾ ਕਹੇਗਾ: ਉਨ੍ਹਾਂ ਨੂੰ ਨਰਕ ਦੀ ਅੱਗ ਵਿੱਚ ਲਿਆਓ। ਆਦਮ ਕਹੇਗਾ: ਕਿਸ ਨੂੰ ਨਰਕ ਦੀ ਅੱਗ ਵਿਚ ਲਿਆਂਦਾ ਜਾਵੇ? ਅੱਲ੍ਹਾ ਕਹੇਗਾ: ਹਰ 1000 ਵਿੱਚੋਂ 999।
ਇਹ ਉਹ ਹੈ ਜਦੋਂ ਜਵਾਨਾਂ ਦੇ ਵਾਲ ਸਲੇਟੀ ਹੋ ਜਾਣਗੇ, ਹਰ ਗਰਭਵਤੀ ਔਰਤ ਦਾ ਗਰਭਪਾਤ ਹੋ ਜਾਵੇਗਾ, ਅਤੇ ਤੁਸੀਂ ਲੋਕਾਂ ਨੂੰ ਸ਼ਰਾਬੀ ਹੋਏ ਦੇਖੋਂਗੇ ਹਲਾਂਕਿ  ਉਹਨਾ ਨੇ ਨਸ਼ਾ ਨਹੀਂ ਕੀਤਾ ਹੋਵੇਗਾ.
ਸਗੋਂ ਅੱਲ੍ਹਾ ਦੀ ਸਜ਼ਾ ਬਹੁਤ ਸਖ਼ਤ ਹੈ। ਸਾਹਬਾ  ਲਈ ਇਹ ਗੱਲ ਬਹੁਤ ਔਖਾ ਗੁਜਰੀ  ਅਤੇ ਉਨ੍ਹਾਂ ਨੇ ਕਿਹਾ, "ਹੇ ਅੱਲ੍ਹਾ ਦੇ ਨਬੀ (ਸ.ਅ.ਵ), ਉਹ ਇੱਕ ਆਦਮੀ ਕੌਣ ਹੋਵੇਗਾ ?" ਨਬੀ (ਸ.ਅ.ਵ) ਨੇ ਕਿਹਾ: ਖੁੱਸ ਹੋ ਜਾਵੋ , ਕਿਉਂਕਿ ਜਾਜੂਜ  ਅਤੇ ਮਾਜੂਜ ਵਿੱਚ ਇੱਕ ਹਜ਼ਾਰ ਹਨ ਅਤੇ ਤੁਹਾਡੇ ਵਿੱਚੋਂ ਇੱਕ ਮਨੁੱਖ ਹੈ। ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਜੰਨਤ  ਦੇ ਲੋਕਾਂ ਦਾ ਇੱਕ ਚੌਥਾਈ ਹੋਵੋਗੇ। ਉਨ੍ਹਾਂ ਨੇ ਅੱਲ੍ਹਾ ਦੀ ਉਸਤਤ ਕੀਤੀ ਅਤੇ ਤਕਬੀਰ ਕਹੀ, ਫਿਰ ਨਬੀ (ਸ.ਅ.ਵ)  ਨੇ ਕਿਹਾ: ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਜੰਨਤ ਦੇ ਲੋਕਾਂ ਵਿੱਚੋਂ ਇੱਕ ਤਿਹਾਈ ਹੋਵੋਗੇ। ਉਨ੍ਹਾਂ ਨੇ ਅੱਲ੍ਹਾ ਦੀ ਉਸਤਤ ਕੀਤੀ ਅਤੇ ਤਕਬੀਰ ਕਹੀ, ਫਿਰ ਨਬੀ (ਸ.ਅ.ਵ)  ਨੇ ਕਿਹਾ: ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਜੰਨਤ  ਦੇ ਲੋਕਾਂ ਵਿੱਚੋਂ ਅੱਧੇ ਹੋਵੋਗੇ। ਸੱਚਮੁੱਚ, ਕੌਮਾਂ ਵਿੱਚ ਤੁਹਾਡੀ ਸਮਾਨਤਾ ਕਾਲੇ ਬਲਦ ਦੀ ਖੱਲ ਉੱਤੇ ਚਿੱਟੇ ਵਾਲਾਂ ਵਰਗੀ ਹੈ ਜਾਂ ਗਧੇ ਦੇ ਅਗਲੇ ਪੈਰਾਂ ਤੇ ਛੋਟੇ ਨਿਸ਼ਾਨ ਵਾਂਗ ਹੈ।
ਸਹੀ ਮੁਸਲਿਮ 222,

ਮੁੱਲਾ ਅਲੀ ਅਲ-ਕਾਰੀ ਨੇ ਇਸ ਹਦੀਸ 'ਤੇ ਟਿੱਪਣੀ ਕਰਦਿਆਂ ਲਿਖਿਆ:
ਇੱਕ ਹਜ਼ਾਰ ਵਿੱਚੋਂ 999, ਇਹ ਕਿਹਾ ਜਾਂਦਾ ਹੈ ਕਿ ਉਹ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਪਾਪਾਂ ਕਾਰਨ, ਉਨ੍ਹਾਂ ਉੱਤੇ ਨਰਕ ਦੀ ਅੱਗ ਜ਼ਰੂਰੀ ਕੀਤੀ ਗਈ ਹੈ ਅਤੇ ਉਹ ਆਪਣੇ ਪਾਪਾਂ ਦੇ ਮਾਪ ਨਾਲ ਉੱਥੇ ਛੱਡ ਦਿੱਤੇ ਗਏ ਹਨ।
ਇਹ ਸੰਭਵ ਹੈ ਕਿ ਉਹ ਵਿਚੋਲਗੀ ਦੁਆਰਾ ਨਰਕ ਦੇ ਰਸਤੇ ਤੋਂ ਮੋੜ ਦਿੱਤੇ ਜਾਣਗੇ, ਜਿਵੇਂ ਕਿ ਇਬਨ ਅਲ-ਮਲਕ ਦੁਆਰਾ ਜ਼ਿਕਰ ਕੀਤਾ ਗਿਆ ਹੈ, ਅੱਲ੍ਹਾ ਉਸ 'ਤੇ ਰਹਿਮ ਕਰੇ। ਇਹ ਸੰਭਵ ਹੈ ਕਿ ਉਹ ਵਿਚੋਲਗੀ ਦੁਆਰਾ ਇਸ ਵਿਚ ਦਾਖਲ ਹੋਣ ਤੋਂ ਬਾਅਦ ਮੁਕਤ ਹੋ ਜਾਣਗੇ.
ਮਿਰਕਾਤ ਅਲ-ਮਫ਼ਾਤੀਹ 8/3504

ਇਹ ਅਹਿਲੇ ਸੁੰਨਤ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਗੁਨਾਹਗਾਰ ਤੌਹੀਦ ਪਰਸਤਾਂ ਨੂੰ ਸ਼ੁਰੂ ਵਿੱਚ ਨਰਕ ਦੀ ਅੱਗ ਦੀ ਸਜ਼ਾ ਦਿੱਤੀ ਜਾ ਸਕਦੀ ਹੈ ਜਾਂ ਉਹਨਾਂ ਨੂੰ ਉਹਨਾਂ ਦੇ ਪਾਪਾਂ ਤੋਂ ਸ਼ੁੱਧ ਕਰਨ ਲਈ ਇੱਕ ਅਸਥਾਈ ਸਜ਼ਾ ਵਜੋਂ ਇਸ ਵਿੱਚ ਸੁੱਟਿਆ ਜਾ ਸਕਦਾ ਹੈ, ਅੰਤ ਵਿੱਚ ਉਹਨਾਂ ਜੰਨਤ ਵਿੱਚ ਦਾਖਲ ਕੀਤਾ ਜਾਵੇਗਾ

ਅਬੂ ਜਰ ਤੋਂ ਰਵਾਇਤ ਹੈ ਕਿ : ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ ਜਿਬਰਾਇਲ , ਮੇਰੇ ਕੋਲ ਇਹ ਖੁਸ਼ਖਬਰੀ ਦੇਣ ਲਈ ਆਇਆ ਸੀ ਕਿ ਮੇਰੀ ਕੌਮ ਵਿੱਚੋਂ ਕੋਈ ਵੀ ਵਿਅਕਤੀ ਜੋ ਅੱਲ੍ਹਾ ਨਾਲ ਸ਼ਿਰਕ ਕੀਤੇ ਬਿਨਾਂ ਮਰਦਾ ਹੈ, ਜੰਨਤ ਵਿੱਚ ਦਾਖਲ ਹੋਵੇਗਾ।
ਮੈਂ ਕਿਹਾ, "ਭਾਵੇਂ ਉਹ ਜਿਨਾਂ ਅਤੇ ਚੋਰੀ ਕਰਦਾ ਹੈ?" ਨਬੀ (ਸ.ਅ.ਵ) ਨੇ ਕਿਹਾ: ਭਾਵੇਂ ਉਹ ਜਿਨਾਂ ਅਤੇ ਚੋਰੀ ਕਰਦਾ ਹੈ।
ਸਹੀ-ਬੁਖਾਰੀ 1237 , ਸਹੀ ਮੁਸਲਿਮ 94

ਅਲ-ਨਵਾਵੀ ਨੇ ਇਸ ਹਦੀਸ 'ਤੇ ਟਿੱਪਣੀ ਕਰਦਿਆਂ ਲਿਖਿਆ:

ਇਹ ਹਦੀਸ ਅਹਿਲੇ ਸੁੰਨਤ ਦੇ ਲੋਕਾਂ ਲਈ ਇਸ ਗੱਲ ਦਾ ਸਬੂਤ ਹੈ ਕਿ (ਤੌਹੀਦ ਪਰਸਤ) ਵੱਡੇ ਗੁਨਾਹ ਕਰਨ ਵਾਲੇ ਸਦਾ ਲਈ ਦੋਜਖ ਵਿੱਚ ਨਹੀਂ ਰਹਿਣਗੇ। ਜੇ ਉਹ ਇਸ ਵਿਚ ਦਾਖਲ ਹੁੰਦੇ ਹਨ, ਤਾਂ ਉਨ੍ਹਾਂ ਨੂੰ ਬਾਹਰ ਕੱਢ ਲਿਆ ਜਾਵੇਗਾ ਅਤੇ ਅੰਤ ਵਿਚ ਜੰਨਤ ਵਿਚ ਦਾਖਲ ਕੀਤਾ ਜਾਵੇਗਾ।
ਸ਼ਰਹ ਅਲ-ਨਵਾਵੀ 'ਅਲਾ ਸਹੀ ਮੁਸਲਿਮ 94

ਅੱਲ੍ਹਾ ਦੇ ਨਬੀ (ਸ.ਅ.ਵ) ਤੋਂ ਰਵਾਇਤ ਹੈ ਕਿ:"ਅਹਿਲੇ ਕਿਬਲਾ (ਮੁਸਲਮਾਨ) ਲੋਕਾਂ ਵਿੱਚੋਂ ਅਣਗਿਣਤ ਲੋਕ ਜਹਨੰਮ ਵਿੱਚ ਜਾਣਗੇ ਜਿਨ੍ਹਾਂ ਨੂੰ ਸਿਰਫ਼ ਅੱਲ੍ਹਾ ਜਾਣਦਾ ਹੈ, ਕਿਉਂਕਿ ਉਨ੍ਹਾਂ ਨੇ ਉਸ ਦੀ ਨਫ਼ਰਮਾਨੀ ਕਰਨ ਅਤੇ ਉਸ ਦੇ ਹੁਕਮਾਂ ਦੀ ਆਗਿਆਕਾਰੀ ਦਾ ਵਿਰੋਧ (ਮੁਖਾਲਫਤ) ਕਰਨ ਦੀ ਹਿੰਮਤ ਕੀਤੀ ਹੋਵੇਗੀ ਇਸ ਲਈ ਮੈਨੂੰ ਸਜਦੇ ਦੀ ਹਾਲਤ ਵਿੱਚ ਅੱਲ੍ਹਾ ਦੀ ਉਸਤਤ ਕਰਨ ਦੀ ਇਜਾਜ਼ਤ ਦਿੱਤੀ ਜਾਵੇਗੀ ,ਜਿਵੇਂ ਮੈਂ ਖੜੇ ਹੋ ਕੇ ਉਸਦੀ ਉਸਤਤ ਕਰਾਂਗਾ। (ਅਤੇ ਰਾਵੀ ਨੇ ਇੱਕ ਲੰਮੀ ਹਦੀਸ ਦਾ ਜ਼ਿਕਰ ਕੀਤਾ ਜੋ ਇਸ ਤਰ੍ਹਾਂ ਹੈ)
ਮੈਨੂੰ ਕਿਹਾ ਜਾਵੇਗਾ ਆਪਣਾ ਸਿਰ ਚੁੱਕੋ , ਮੰਗ ਕਰੋ ਦਿੱਤਾ ਜਾਵੇਗਾ , ਸਫ਼ਆਤ ਕਰੋ ਕੁਬੂਲ ਕੀਤੀ ਜਾਵੇਗੀ ।
ਮੁਅਜਮ ਸਗ਼ੀਰ ਤਬਰਾਨੀ
ਤਖਰੀਜ਼: ਸਹੀ ਤਰਗੀਬ ਵ ਤਰਹੀਬ: 3-239
ਮਜਮੁਆ ਜ਼ਵਾਇਦ: 10/376.
ਕੰਜ ਉਲ ਅਮਾਲ : 39115

ਅਬੂ ਮੂਸਾ (ਰਜ) ਤੋਂ ਰਵਾਇਤ ਹੈ ਕੇ ਅਸੀਂ ਨਬੀ (ਸ.ਅ.ਵ) ਨਾਲ ਜੰਗ ਵਿੱਚ ਮੌਜੂਦ ਸੀ ਇਸ ਲਈ ਜਦੋਂ ਅਸੀਂ (ਸੌਣ ਤੋਂ ਬਾਅਦ) ਜਾਗੇ, ਤਾਂ ਅੱਲ੍ਹਾ ਦੇ ਨਬੀ (ਸ.ਅ.ਵ) ਉੱਥੇ ਨਹੀਂ ਸਨ
ਅਸੀਂ ਉਨ੍ਹਾਂ ਦੀ ਭਾਲ ਸ਼ੁਰੂ ਕਰ ਦਿੱਤੀ
ਅਸੀਂ ਉਸ ਸਥਿਤੀ ਵਿੱਚ ਸੀ ਜਦੋਂ ਅਸੀਂ ਇੱਕ ਚੱਕੀ ਦੇ ਪੀਸਣ (ਵਰਗੀ) ਆਵਾਜ਼ ਸੁਣੀ ਇਸ ਲਈ ਅਸੀਂ ਉਸ ਆਵਾਜ਼ ਕੋਲ ਗਏ ਤਾਂ ਨਬੀ (ਸ.ਅ.ਵ) ਉਥੇ ਸਨ, ਇਸ ਲਈ ਅਸੀਂ ਕਿਹਾ, "ਹੇ ਅੱਲ੍ਹਾ ਦੇ ਨਬੀ (ਸ.ਅ.ਵ) ਤੁਸੀਂ ਆਪਣੇ ਬਿਸਤਰੇ ਤੋਂ ਉੱਠੇ।" ਅਤੇ ਅਸੀਂ ਤੁਹਾਡੇ ਆਲੇ ਦੁਆਲੇ ਹੀ ਸੀ  ਫਿਰ ਤੁਸੀਂ ਸਾਡੇ ਵਿੱਚੋਂ ਕਿਸੇ ਨੂੰ ਵੀ ਨਹੀਂ ਜਗਾਇਆ  ਭਾਵੇਂ ਕਿ  ਅਸੀਂ ਦੁਸ਼ਮਣ ਦੇ ਇਲਾਕੇ ਵਿੱਚ ਹਾਂ ?
ਨਬੀ (ਸ.ਅ.ਵ) ਨੇ ਕਿਹਾ: "ਮੇਰੇ ਕੋਲ ਅੱਲ੍ਹਾ ਤਾਆਲਾ ਵੱਲੋਂ ਇੱਕ ਪੈਗ਼ਾਮ ਦੇਣ ਵਾਲਾ ਆਇਆ ਅਤੇ ਉਸਨੇ ਮੈਨੂੰ ਦੋ ਚੀਜ਼ਾਂ ਦਾ ਵਿਕਲਪ ਦਿੱਤਾ: ਜਾਂ ਤਾਂ ਅੱਲ੍ਹਾ ਮੇਰੀ ਅੱਧੀ ਉੱਮਤ ਨੂੰ ਜੰਨਤ ਵਿੱਚ ਦਾਖਲ ਕਰੇਗਾ ਜਾਂ ਉਹ ਮੈਨੂੰ ਸਿਫਾਰਸ਼ ਕਰਨ ਦਾ ਮੌਕਾ ਦੇਵੇਗਾ. ਇਸ ਲਈ ਮੈਨੂੰ ਸਿਫਾਰਸ਼ ਕਰਨਾ ਪਸੰਦ ਆਈ.
ਅਬੂ ਮੂਸਾ ਨੇ ਕਿਹਾ, "ਹੇ ਅੱਲ੍ਹਾ ਦੇ ਨਬੀ (ਸ.ਅ.ਵ), ਦੁਆ  ਕਰੋ ਕਿ ਅੱਲ੍ਹਾ ਮੈਨੂੰ ਵੀ ਸਿਫਾਰਸ਼ ਵਾਲਿਆਂ ਵਿੱਚੋਂ ਇੱਕ ਬਣਾਵੇ।" ਨਬੀ (ਸ.ਅ.ਵ) ਨੇ ਦੁਆ ਕੀਤੀ। ਹੇ ਅੱਲ੍ਹਾ! ਅਬੂ ਮੂਸਾ ਨੂੰ ਵੀ ਸਫ਼ਆਤ ਵਾਲਿਆਂ ਵਿੱਚ ਸ਼ਾਮਲ ਕਰ ਲਵੇ।

ਫਿਰ ਇਕ ਹੋਰ ਨੇ ਕਿਹਾ, ਮੇਰੇ ਲਈ ਵੀ ਦੁਆ ਕਰੋ, ਫਿਰ ਨਬੀ (ਸ.ਅ.ਵ) ਨੇ ਕਿਹਾ: "ਦੂਸਰਾ ਵੀ ਇਸੇ ਤਰਾਂ." ਫਿਰ ਇੱਕ ਹੋਰ ਨੇ ਕਿਹਾ, ਜਦੋਂ ਉੱਥੇ ਜ਼ਿਆਦਾ ਲੋਕ ਹੋ ਗਏ , ਤਾਂ ਨਬੀ (ਸ.ਅ.ਵ) ਨੇ ਕਿਹਾ:

"ਮੇਰੀ ਸਿਫ਼ਾਰਸ਼ ਹਰ ਉਸ ਵਿਅਕਤੀ ਲਈ ਹੋਵੇਗੀ ਜੋ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ
"ਲਾ ਇਲਾਹਾ ਇੱਲ-ਲੱਲ-ਲਾਹ ਅੱਲ੍ਹਾ ਮੁਹੰਮਦ ਦੁਰ-ਰਸੂਲ-ਅੱਲਾਹ"
( ਕਿ ਅੱਲ੍ਹਾ ਤੋਂ ਬਿਨਾਂ ਕੋਈ ਸੱਚਾ ਇਲਾਹ  ਨਹੀਂ ਹੈ ਅਤੇ ਮੁਹੰਮਦ ਅੱਲ੍ਹਾ ਦੇ ਰਸੂਲ ਹਨ)
ਮੁਅਜਮ ਸਗ਼ੀਰ ਤਬਰਾਨੀ
ਤਖ਼ਰੀਜ: ਮੁਸਨਦ ਅਹਿਮਦ: 4/404
ਕਿਹਾ ਸ਼ੇਖ ਸ਼ੋਇਬ ਅਲ-ਅਰਨੌਤ ਨੇ : ਇਸਨਾਦ ਹਸਨ।

ਨਬੀ (ਸ.ਅ.ਵ) ਨੇ ਕਿਹਾ, "ਇੱਕ ਸਮੂਹ ਮੇਰੀ (ਮੁਹੰਮਦ) ਦੀ ਸਿਫਾਰਸ਼ ਦੇ ਕਾਰਨ ਜਹਨੰਮ ਵਿੱਚੋਂ ਬਾਹਰ ਆਵੇਗਾ ਅਤੇ ਜੰਨਤ ਵਿੱਚ ਦਾਖਲ ਹੋਵੇਗਾ, ਅਤੇ ਉਹਨਾਂ ਨੂੰ ਜਹਨੰਮੀਯੀਨ ਕਿਹਾ ਜਾਵੇਗਾ."
ਸਹੀ ਬੁਖ਼ਾਰੀ 6566

ਇਹ ਹਜ਼ਰਤ ਅਬੂ ਸਈਦ ਤੋਂ ਰਵਾਇਤ ਹੈ।
ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਜੋ ਲੋਕ ਨਰਕ ਵਿੱਚ ਹਨ ਅਤੇ  ਉਹ ਨਰਕ ਦੇ ਹੱਕਦਾਰ ਹਨ (ਅਤੇ ਉਸ ਵਿੱਚ ਸਦਾ ਰਹਿਣਗੇ)। ਉਹ ਇਸ ਵਿੱਚ ਨਾ ਤਾਂ ਮਰਨਗੇ ਨਾ ਜਿਓਣਗੇ ਪਰ ਕੁਝ ਲੋਕ (ਤੌਹੀਦ ਪਰਸਤ) ਜੋ ਆਪਣੇ ਗੁਨਾਹਾਂ  ਜਾਂ ਗਲਤੀਆਂ ਕਰਕੇ ਨਰਕ ਦੁਆਰਾ ਫੜੇ ਜਾਣਗੇ ਉਹ ਉਨ੍ਹਾਂ ਨੂੰ ਇੱਕ ਵਾਰ ਮਾਰ ਦੇਵੇਗੀ ਭਾਵ ਇੱਥੋਂ ਤੱਕ ਕੇ ਉਹ ਜਲ ਕੇ ਕੋਲੇ ਹੋ ਜਾਣਗੇ ਤਾਂ ਫਿਰ ਉਹਨਾਂ ਦੇ ਹੱਕ ਵਿੱਚ ਸਿਫਾਰਸ਼  ਕਰਨ ਦੀ ਇਜਾਜ਼ਤ ਦਿੱਤੀ ਜਾਵੇਗੀ ਇਸ ਲਈ ਉਨ੍ਹਾਂ ਨੂੰ ਸਮੂਹਾਂ ਵਿੱਚ ਲਿਆਂਦਾ ਜਾਵੇਗਾ ਅਤੇ ਇਹ ਜੰਨਤ ਦੀਆਂ ਨਦੀਆਂ ਦੇ ਕੰਢੇ ਉੱਤੇ  ਖਿੰਡਾ  ਦਿੱਤਾ  ਜਾਵੇਗਾ  ਫਿਰ ਕਿਹਾ

ਜਾਵੇਗਾ। ਹੇ ਜੰਨਤੀਓ! ਉਨ੍ਹਾਂ 'ਤੇ ਪਾਣੀ ਪਾਓ (ਪਾਣੀ ਪਾ ਕੇ) ਉਹ ਇਸ ਤਰਾਂ ਉੱਗਣਗੇ ਜਿਵੇਂ ਹੜ੍ਹ ਵਾਲੀ ਮਿੱਟੀ ਵਿਚ ਦਾਣੇ ਉੱਗਦੇ ਹਨ ।
ਇਬਨੇ ਮਾਜਾ 4309 (ਸਹੀ)

ਨਬੀ (ਸ.ਅ.ਵ) ਨੇ ਕਿਹਾ ਕਿ ਕਿਆਮਤ ਦੇ ਦਿਨ ਮੇਰੀ ਸਫ਼ਆਤ ਕੁਬੂਲ ਕੀਤੀ ਜਾਵੇਗੀ। ਮੈਂ ਆਖਾਂਗਾ: ਹੇ ਮੇਰੇ ਰੱਬ! ਜਿਸ ਦੇ ਦਿਲ ਵਿੱਚ ਰਾਈ ਦੇ ਇੱਕ ਦਾਣੇ ਦੇ ਬਰਾਬਰ ਵੀ ਇਮਾਨ ਹੈ, ਉਸਨੂੰ ਜੰਨਤ ਵਿੱਚ ਦਾਖਲ ਕਰ ਦੇ । ਅਜਿਹੇ ਲੋਕਾਂ ਨੂੰ ਜੰਨਤ ਵਿੱਚ ਦਾਖਲ ਕਰ ਦਿੱਤਾ ਜਾਵੇਗਾ। ਮੈਂ ਫਿਰ ਆਖਾਂਗਾ: ਹੇ ਮੇਰੇ ਰੱਬ! ਉਸ ਨੂੰ ਜੰਨਤ ਵਿਚ ਦਾਖਲ ਕਰ ਦਿਓ ਜਿਸ ਦੇ ਦਿਲ ਵਿਚ ਥੋੜ੍ਹਾ ਜਿਹਾ ਵੀ ਇਮਾਨ ਹੈ. ਅਨਸ ਰਜ ਨੇ ਕਿਹਾ, "ਇਹ ਇਸ ਤਰ੍ਹਾਂ ਹੈ ਜਿਵੇਂ ਮੈਂ ਹੁਣ ਵੀ ਨਬੀ (ਸ.ਅ.ਵ) ਦੀਆਂ ਉਂਗਲਾਂ (ਜਿਸ ਨਾਲ ਉਹ ਇਸ਼ਾਰਾ ਕਰ ਰਹੇ ਸੀ) ਵੱਲ ਦੇਖ ਰਿਹਾ ਹਾਂ."
ਸਹੀ ਬੁਖ਼ਾਰੀ 7509

ਹਜ਼ਰਤ ਅਬੂ ਹੁਰੈਰਾ (ਰਜ) ਬਿਆਨ ਕਰਦੇ ਹਨ ਕਿ ਉਨ੍ਹਾਂ ਨੇ ਕਿਹਾ, ਹੇ ਅੱਲ੍ਹਾ ਦੇ ਰਸੂਲ! ਕਿਆਮਤ ਦੇ ਦਿਨ ਤੁਹਾਡੀ ਸਫ਼ਆਤ (ਸਿਫ਼ਾਰਸ਼ ) ਦੀ ਸਭ ਤੋਂ ਵੱਧ ਸਆਦਤ ਕਿਸ ਨੂੰ ਹਾਸਿਲ ਹੋਵੇਗੀ ? ਤਾਂ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ, ਹੇ ਅਬੂ ਹੁਰੈਰਾ, ਮੈਨੂੰ ਯਕੀਨ ਸੀ ਕਿ ਤੁਹਾਡੇ ਤੋਂ ਪਹਿਲਾਂ ਕੋਈ ਵੀ ਮੈਨੂੰ ਇਸ ਬਾਰੇ ਨਹੀਂ ਪੁੱਛੇਗਾ। ਕਿਉਂਕਿ ਮੈਂ ਹਦੀਸ ਬਾਰੇ ਤੁਹਾਡੀ ਹਿਰਸ ਦੇਖੀ ਹੈ। ਸੁਣੋ ! ਕਿਆਮਤ ਦੇ ਦਿਨ ਮੇਰੀ ਸਿਫ਼ਾਰਸ਼ ਤੋਂ ਸਭ ਤੋਂ ਵੱਧ ਫ਼ੈਜ਼ਜਾਬ ਉਹ ਵਿਅਕਤੀ ਹੋਵੇਗਾ ਜੋ ਸੱਚੇ ਦਿਲ ਨਾਲ ਜਾਂ ਸੱਚੇ ਮਨ ਨਾਲ "ਲਾ ਇਲਾਹਾ ਇੱਲ੍ਹਾ ਅੱਲ੍ਹਾ" ਕਹੇਗਾ।
(ਸਹੀ ਬੁਖ਼ਾਰੀ 99)

ਅਨਸ ਰਜ ਕਹਿੰਦੇ ਹਨ  ਕਿ ਅੱਲ੍ਹਾ ਦੇ ਨਬੀ (ਸ.ਅ.ਵ)  ਨੇ ਫ਼ਰਮਾਇਆ:
"ਮੇਰੀ ਸਿਫਾਰਸ਼ ਮੇਰੀ ਉੱਮਤ ਦੇ ਵੱਡੇ ਪਾਪੀਆਂ (ਕਬੀਰਾ (ਵੱਡੇ) ਗੁਨਾਹ ਕਰਨ ਵਾਲਿਆਂ) ਲਈ ਹੋਵੇਗੀ."
 ਇਮਾਮ ਅਲ-ਤਿਰਮਿਜੀ ਕਹਿੰਦੇ ਹਨ: 1-ਇਹ ਹਦੀਸ ਇਸ ਸਨਦ ਤੋਂ ਹਸਨ ,ਸਹੀ ,ਗਰੀਬ ਹੈ ।
ਤਿਰਮੀਜ਼ੀ 2435 (ਸਹੀ)

ਜਾਬਿਰ ਬਿਨ ਅਬਦੁੱਲਾ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫਰਮਾਇਆ:"ਮੇਰੀ ਸਫ਼ਆਤ ਮੇਰੀ ਉੱਮਤ ਦੇ ਕਬੀਰਾ (ਵੱਡੇ) ਗੁਨਾਹ ਕਰਨ ਵਾਲਿਆਂ ਲਈ ਹੋਵੇਗੀ." ਮੁਹੰਮਦ ਬਿਨ ਅਲੀ ਅਲ-ਬਾਕਿਰ ਕਹਿੰਦੇ ਹੈ: ਜਾਬਿਰ ਰਜ ਨੇ ਮੈਨੂੰ ਕਿਹਾ: ਏ ਮੁਹੰਮਦ! ਜਿਹੜੇ ਵੱਡੇ ਗੁਨਾਹਗਾਰ ਨਾ ਹੋਣ , ਉਨ੍ਹਾਂ ਦਾ ਸਿਫਾਰਸ਼ ਨਾਲ ਕੀ ਸਬੰਧ ?
ਇਮਾਮ ਤਿਰਮਿਜੀ ਦਾ ਕਹਿਣਾ ਹੈ: ਇਹ ਹਦੀਸ ਜਾਫਰ ਅਲ-ਸਾਦਿਕ ਬਿਨ ਮੁਹੰਮਦ ਅਲ-ਬਾਕੀਰ ਦੀ ਸਨਦ ਨਾਲ ਹਸਨ ਗਰੀਬ  ਹੈ।
ਤਿਰਮੀਜ਼ੀ  2436 (ਸਹੀ)

ਅਨਸ ਬਿਨ ਮਲਿਕ ਤੋਂ ਰਵਾਇਤ ਹੈ ਕਿ ਨਬੀ (ਸ.ਅ.ਵ) (ਸ) ਨੇ ਕਿਹਾ, "ਮੇਰੀ ਸਿਫਾਰਸ਼  ਮੇਰੀ ਉੱਮਤ ਦੇ ਉਨ੍ਹਾਂ ਲੋਕਾਂ ਲਈ ਹੋਵੇਗੀ." ਜੋ ਕਬੀਰਾ ਗੁਨਾਹ ਦੇ ਮੁਰਤਕਿਬ ਹੋਏ ਹੋਣਗੇ । (ਜਿਨ੍ਹਾਂ ਨੇ ਵੱਡੇ ਪਾਪ ਕੀਤੇ ਹਨ) "
ਅਬੂ ਦਾਊਦ 4739 (ਸਹੀ)

ਵਿਆਖਿਆ: ਗੁਨਾਹ-ਗਾਰਾਂ (ਪਾਪੀਆਂ) ਨੂੰ ਉਮੀਦ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਦੀ ਸਿਫਾਰਸ਼ ਕੀਤੀ ਜਾਵੇਗੀ ਅਤੇ ਉਨ੍ਹਾਂ ਨੂੰ ਮਾਫ਼ ਕੀਤਾ ਜਾਵੇਗਾ

ਪਰ ਇਸ ਦੇ ਨਾਲ ਹੀ ਤੀਬਰ ਡਰ ਵੀ ਹੋਣਾ ਚਾਹੀਦਾ ਹੈ ਕਿਉਂਕਿ ਇਹ ਵੀ ਨਹੀਂ ਪਤਾ ਕਿ ਕਿਸ ਪਾਪੀ (ਗੁਨਾਹਗਾਰ) ਦੀ ਸਿਫਾਰਸ਼ ਹੋਵੇਗੀ ਅਤੇ ਕੌਣ ਇਸ ਤੋਂ ਵਾਂਝਾ ਰਹਿ ਜਾਵੇਗਾ ਜਾਂ ਕੌਣ ,ਕਿਸ ਦੇ ਬਾਰੇ ਸਿਫਾਰਸ਼ ਕਰੇਗਾ ? ਕਿਉਂਕਿ ਇਹ ਸਾਰਾ ਮਾਮਲਾ ਸਾਰੇ ਜਹਾਨਾਂ ਦੇ ਰੱਬ ਦੀ ਰਜ਼ਾ ਅਧੀਨ ਹੈ।
ਜੇ ਮਰਜ਼ੀ ਹੋਵੇ ਤਾਂ ਮੁਆਫ਼ੀ ਜਾਂ ਸਖ਼ਤ ਸਜ਼ਾ ਹੋਵੇਗੀ
ਅਤੇ ਇਹ ਲੋਕ ਸਿਰਫ ਅਹਿਲੇ ਤੌਹੀਦ ਹੋਣਗੇ।
ਜਿਨ੍ਹਾਂ ਦੇ ਹੱਕ ਵਿੱਚ ਅੱਲ੍ਹਾ ਸਿਫਾਰਸ਼ ਦੀ ਇਜਾਜ਼ਤ ਦੇਵੇਗਾ
ਇਸ ਖ਼ੁਸ਼ ਖ਼ਬਰੀ ਦਾ ਇਹ ਮਤਲਬ ਨਹੀਂ ਹੈ ਕਿ ਇਨਸਾਨ ਗੁਨਾਹ ਕਰਦਾ ਰਹੇ  ਬਲਕਿ ਇਸ ਦੀ ਬਜਾਇ, ਡਰ ਦਾ ਪਹਿਲੂ ਭਾਰੂ ਹੋਣਾ ਚਾਹੀਦਾ ਹੈ ਕਿਉਂਕਿ ਹਸ਼ਰ ਦੇ ਮੈਦਾਨ ਦੀ ਤਕਲੀਫ ਅਤੇ ਘਬਰਾਹਟ ਨਾ ਕਾਬਿਲੇ ਬਰਦਾਸਤ (ਅਸਹਿ) ਹੋਵੇਗ਼ੀ  ਫਿਰ ਜਹਨੰਮ ਦਾ ਅਜ਼ਾਬ ਤਾਂ ਉਸ ਨਾਲੋਂ ਵੀ ਬਹੁਤ ਸਖ਼ਤ ਹੈ। ਨਾਲ ਹੀ, ਇਹ ਵੀ ਨਹੀਂ ਪਤਾ ਕਿ ਸਿਫਾਰਸ਼ ਨੂੰ ਸਵੀਕਾਰ ਕਰਨ ਵਿਚ ਕਿੰਨਾ ਸਮਾਂ ਲੱਗੇਗਾ।

ਸਨਾਬਿਹ ਤੋਂ ਰਵਾਇਤ ਹੈ ਕੇ ਉਹਨਾਂ ਨੇ ਕਿਹਾ ਕਿ ਮੈਂ ਉਬਾਦਾ ਬਿਨ ਸਾਮਿਤ (ਰ) ਦੇ ਕੋਲ ਗਿਆ ਜਦੋਂ ਉਹ ਮੌਤ ਦੀ ਹਾਲਤ ਵਿੱਚ ਸਨ।
ਮੈਂ ਉਹਨਾਂ ਨੂੰ ਦੇਖ ਕੇ ਰੋ ਪਿਆ ਤਾਂ ਉਹਨਾਂ ਨੇ ਕਿਹਾ ਠਹਿਰੋ-ਠਹਿਰੋ ਰੋਂਦੇ ਕਿਓਂ ਹੋ । ਅੱਲਾਹ ਦੀ ਕਸਮ ਜੇ ਮੈਨੂੰ ਗਵਾਹੀ ਦੇਣ ਲਈ ਕਿਹਾ ਗਿਆ, ਤਾਂ ਮੈਂ (ਆਖ਼ਿਰਤ)  ਵਿੱਚ ਤੁਹਾਡੇ ਇਮਾਨ  ਦੀ ਗਵਾਹੀ ਦੇਵਾਂਗਾ, ਅਤੇ ਜੇ ਮੈਨੂੰ ਸਿਫਾਰਸ਼ ਕਰਨ ਦਾ ਮੌਕਾ ਦਿੱਤਾ ਗਿਆ, ਤਾਂ ਮੈਂ ਨਿਸ਼ਚਤ ਤੌਰ 'ਤੇ ਤੁਹਾਡੇ ਲਈ ਸਿਫਾਰਸ਼  ਕਰਾਂਗਾ, ਅਤੇ ਜੇ ਮੈਨੂੰ ਕੁਝ ਯੋਗਤਾ ਬਖਸ਼ੀ ਗਈ, ਤਾਂ ਮੈਂ ਤੁਹਾਨੂੰ ਜ਼ਰੂਰ ਲਾਭ ਪਹੁੰਚਾਵਾਂਗਾ।
ਫਿਰ (ਸਹਾਬੀ ਉਬਾਦਾ ਬਿਨ ਸਾਮਿਤ) ਨੇ ਕਿਹਾ: ਅੱਲ੍ਹਾ ਦੀ ਕਸਮ! ਅਜਿਹੀ ਕੋਈ ਵੀ ਹਦੀਸ ਨਹੀਂ ਹੈ ਜੋ ਮੈਂ ਅੱਲ੍ਹਾ ਦੇ ਰਸੂਲ (ਸ.) ਤੋਂ ਸੁਣੀ ਹੋਵੇ ਅਤੇ ਜੋ

ਤੁਹਾਡੇ ਲੋਕਾਂ ਲਈ (ਖ਼ੈਰ ਵਾਲੀ) ਚੰਗੀ ਹੋਵੇ, ਪਰ ਮੈਂ ਤੁਹਾਨੂੰ ਉਹ ਬਿਆਨ ਨਾ ਕਰ ਦਿੱਤੀ ਹੋਵੇ ਸਿਵਾਏ ਇੱਕ ਹਦੀਸ ਨੂੰ ਛੱਡ ਕੇ ਅਤੇ ਅੱਜ ਉਹ ਵੀ ਮੈਂ ਤੁਹਾਨੂੰ ਬਿਆਨ ਕਰ ਦਿੰਦਾ ਹਾਂ ਜਦ  ਕਿ ਮੇਰੀ ਮੌਤ ਨਜ਼ਦੀਕ ਹੈ। ਮੈਂ ਅੱਲ੍ਹਾ ਦੇ ਨਬੀ (ਸ.ਅ.ਵ)  ਨੂੰ ਇਹ ਕਹਿੰਦੇ ਹੋਏ ਸੁਣਿਆ: 'ਜੋ ਕੋਈ "ਲਾ ਇਲਾਹਾ ਇੱਲ ਲਲ-ਲਾਹ ਵ ਅੰਨਾ ਮੁਹੰਮਾਦੰਨ ਰਸੂਲ-ਲੱਲਾ" ਦੀ ਗਵਾਹੀ ਦਿੰਦਾ ਹੈ (ਕਿ ਅੱਲ੍ਹਾ ਤੋਂ ਬਿਨਾਂ ਕੋਈ (ਸੱਚਾ) ਇਲਾਹ (ਮਾਅਬੂਦ-ਏ-ਬਰਹੱਕ) ਨਹੀਂ ਹੈ ਅਤੇ ਇਹ ਗਵਾਹੀ ਦਿੰਦਾ ਹੈ ਕਿ ਮੁਹੰਮਦ ਅੱਲ੍ਹਾ ਦੇ ਰਸੂਲ ਹਨ) ਤਾਂ ਅੱਲ੍ਹਾ ਉਸ 'ਤੇ ਅੱਗ ਨੂੰ ਹਰਾਮ ਕਰ ਦੇਵੇਗਾ।'

ਇਮਾਮ ਤਿਰਮਿਜੀ ਕਹਿੰਦੇ ਹਨ:
ਇਸ ਸਨਦ ਨਾਲ ਇਹ ਹਦੀਸ ਹਸਨ ਸਹੀ ਗਰੀਬ ਹੈ। -
ਤਿਰਮੀਜ਼ੀ 2638 (ਸਹੀ)

ਮੈਂ ਇਬਨ ਅਬੀ ਉਮਰ ਨੂੰ ਇਹ ਕਹਿੰਦੇ ਹੋਏ ਸੁਣਿਆ ਹੈ ਕਿ ਇਬਨੇ ਊਯੇਨਾ ਕਹਿੰਦੇ ਸਨ ਕਿ ਮੁਹੰਮਦ ਇਬਨੇ ਅਜਲਾਨ ਇੱਕ ਸ਼ਿਕਾ ਰਾਵੀ ਹੈ ਅਤੇ ਹਦੀਸ ਵਿੱਚ ਮਾਮੂਨ (ਭਰੋਸੇਯੋਗ) ਹੈ।
ਸਨਾਭੀ ਤੋਂ ਭਾਵ ਅਬਦ ਅਲ-ਰਹਿਮਾਨ ਬਿਨ ਅਸੀਲਾ ਅਬੂ ਅਬਦੁੱਲਾ (ਅਬੂ ਅਬਦੁੱਲਾ ਕੁੰਨੀਅਤ ਹੈ)।
ਇਸ ਅਧਿਆਇ ਵਿਚ ਅਬੂ ਬਕਰ, ਉਮਰ, ਉਸਮਾਨ, ਅਲੀ, ਤਲਹਾ, ਜਾਬਿਰ, ਇਬਨੇ  ਉਮਰ, ਜ਼ੈਦ ਬਿਨ ਖਾਲਿਦ (ਰਜਅ) ਤੋਂ ਵੀ ਹਦੀਸਾਂ ਆਈਆਂ ਹਨ।
ਜੁਹਰੀ ਤੋਂ ਰਵਾਇਤ ਹੈ ਕਿ ਉਹਨਾਂ ਤੋਂ ਨਬੀ (ਸ.ਅ.ਵ) (ਸ) ਦੇ ਫਰਮਾਨ ਕਿ :

ਜਿਸਨੇ "ਲਾ ਇਲਾਹਾ ਇੱਲ ਲਲ-ਲਾਹ" ਕਿਹਾ ਉਹ ਜੰਨਤ ਵਿੱਚ ਦਾਖਿਲ ਹੋਵੇਗਾ (ਜਿਸ ਨੇ ਕਿਹਾ ਕਿ ਅੱਲ੍ਹਾ ਤੋਂ ਇਲਾਵਾ ਕੋਈ ਸੱਚਾ ਇਲਾਹ (ਮਾਅਬੂਦ ਏ ਬਰਹੱਕ) ਨਹੀਂ ਹੈ, ਉਹ ਜੰਨਤ ਵਿੱਚ ਦਾਖਲ ਹੋਵੇਗਾ.")

ਬਾਰੇ ਪੁੱਛਿਆ ਗਿਆ (ਕਿ ਇਸਦਾ ਕੀ ਅਰਥ ਹੈ?) ਤਾਂ ਉਹਨਾਂ (ਜੁਹਰੀ) ਨੇ ਕਿਹਾ: ਇਹ ਸ਼ੁਰੂ ਇਸਲਾਮ ਦੀ ਗੱਲ ਹੈ, ਜਦੋਂ ਫਰਾਇਜ ਅਤੇ ਹੋਰ (ਅਹਕਾਮ) ਮਨਾਹੀਆਂ ਦੇ ਹੁਕਮ ਨਹੀਂ ਆਏ ਸਨ।
ਕੁਝ ਅਹਿਲੇ ਇਲਮ ਦੇ ਨਜਦੀਕ, ਇਸ ਹਦੀਸ ਦਾ ਮਤਲਬ ਇਹ ਹੈ ਕਿ ਅਹਲੇ ਤੌਹੀਦ (ਤੌਹੀਦ ਵਾਲੇ ਲੋਕ) (ਹਰ ਹਾਲ) ਜੰਨਤ ਵਿਚ ਜਾਣਗੇ, ਭਾਵੇਂ ਉਨ੍ਹਾਂ ਨੂੰ ਆਪਣੇ ਗੁਨਾਹਾਂ ਕਾਰਨ ਅੱਗ ਦੀ ਸਜ਼ਾ ਭੁਗਤਣੀ ਪਵੇ, ਕਿਉਂਕਿ ਉਹ ਨਰਕ ਵਿਚ ਸਦਾ ਲਈ ਨਹੀਂ ਰਹਿਣਗੇ।
ਅਬਦੁੱਲਾ ਬਿਨ ਮਸਊਦ, ਅਬੂ ਜ਼ੁੱਰਾ, ਇਮਰਾਨ ਬਿਨ ਹੁਸੈਨ, ਜਾਬਿਰ ਬਿਨ ਅਬਦੁੱਲਾ, ਇਬਨੇ ਅੱਬਾਸ, ਅਬੂ ਸਈਦ ਖੁਦਰੀ, ਅਨਸ ਬਿਨ ਮਾਲਿਕ,(ਰਜਅ) ਨੇ ਬਿਆਨ ਕੀਤਾ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ: "ਜਲਦੀ ਹੀ (ਅਨਕਰੀਬ) ਤੌਹੀਦ ਪਰਸਤਾਂ ਦੀ ਇੱਕ ਜਮਾਤ ਜਹਨੰਮ ਵਿੱਚੋਂ ਬਾਹਰ ਆਏਗੀ ਅਤੇ ਜੰਨਤ ਵਿੱਚ ਦਾਖਲ ਹੋਵੇਗੀ।

ਇਸੇ ਤਰਾਂ ਦੀ ਰਵਾਇਤ ਸਈਦ ਬਿਨ ਜ਼ੁਬੈਰ ,ਇਬਰਾਹਿਮ ਨਖੀ ਅਤੇ ਹੋਰ ਬਹੁਤ ਸਾਰੇ ਤਾਬੀਈਨ ਤੋਂ ਮਿਲਦੀ ਹੈ।
ਇਹ ਲੋਕ ਇਸ ਆਇਤ
{ਇੱਕ ਸਮਾਂ ਅਜਿਹਾ ਆਵੇਗਾ ਕਿ ਕਾਫ਼ਿਰ ਲੋਕ ਵੀ ਕਾਮਨਾ ਕਰਨਗੇ, ਹੇ ਕਾਸ਼! ਉਹ ਵੀ ਮੁਸਲਮਾਨ ਹੁੰਦੇ।} ਅਲ ਕੁਰਆਨ 15:2

ਦੀ ਤਫ਼ਸੀਰ ਵਿੱਚ ਬਿਆਨ ਕਰਦੇ ਹਨ ਕਿ ਜਦੋਂ ਤੌਹੀਦ ਪਰਸਤ ਲੋਕਾਂ ਨੂੰ ਜਹਨੰਮ ਵਿੱਚੋਂ ਕੱਢ ਕੇ ਜੰਨਤ ਵਿੱਚ ਦਾਖ਼ਲ ਕੀਤਾ ਜਾਵੇਗਾ ਤਾਂ ਕਾਫ਼ਿਰ ਲੋਕ ਇਹ ਇੱਛਾ ਕਰਨਗੇ, ਹੇ ਕਾਸ਼! ਉਹ ਵੀ ਮੁਸਲਮਾਨ ਹੁੰਦੇ ।
ਤਿਰਮੀਜ਼ੀ 2638 (ਸਹੀ)

ਅਬੂ ਹੁਰੈਰਾਹ ਤੋਂ ਰਵਾਇਤ ਹੈ : ਲੋਕਾਂ ਨੇ ਕਿਹਾ, "ਹੇ ਅੱਲ੍ਹਾ ਦੇ ਰਸੂਲ (ਸ.ਅ.ਵ) ! ਕੀ ਅਸੀਂ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਵੇਖਾਂਗੇ?" ਨਬੀ (ਸ.ਅ.ਵ) ਨੇ ਕਿਹਾ, "ਕੀ ਤੁਹਾਨੂੰ ਚੌਦਵੀਂ ਦਾ ਚੰਦ ਦੇਖਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ?" ਉਨ੍ਹਾਂ ਨੇ ਕਿਹਾ, "ਨਹੀਂ, ਹੇ ਅੱਲ੍ਹਾ ਦੇ ਰਸੂਲ (ਸ.ਅ.ਵ)।" ਨਬੀ (ਸ.ਅ.ਵ) ਨੇ ਕਿਹਾ, "ਜਦੋਂ ਬੱਦਲ ਨਹੀਂ ਹੁੰਦੇ ਤਾਂ ਤੁਹਾਨੂੰ ਸੂਰਜ ਨੂੰ ਵੇਖਣ ਵਿਚ ਕੋਈ ਮੁਸ਼ਕਲ ਆਉਂਦੀ ਹੈ?" ਉਨ੍ਹਾਂ ਨੇ ਕਿਹਾ, "ਨਹੀਂ, ਹੇ ਅੱਲ੍ਹਾ ਦੇ ਰਸੂਲ (ਸ.ਅ.ਵ)।" ਨਬੀ (ਸ.ਅ.ਵ) ਨੇ ਕਿਹਾ, "ਸੋ ਤੁਸੀਂ ਉਸ (ਅੱਲ੍ਹਾ) ਨੂੰ ਇਸ ਤਰ੍ਹਾਂ ਵੇਖੋਗੇ
ਅੱਲ੍ਹਾ ਕਿਆਮਤ ਦੇ ਦਿਨ ਸਾਰੇ ਲੋਕਾਂ ਨੂੰ ਇਕੱਠਾ ਕਰੇਗਾ, ਅਤੇ ਕਹੇਗਾ, 'ਜਿਸ ਨੇ (ਦੁਨੀਆਂ ਵਿਚ) ਕਿਸੇ ਚੀਜ਼ ਦੀ ਪੂਜਾ ਕੀਤੀ ਹੈ, ਉਹ ਉਸਦੇ ਪਿੱਛੇ ਚੱਲਿਆ ਜਾਵੇ ,' ਇਸ ਲਈ, ਜਿਸ ਨੇ ਵੀ ਸੂਰਜ ਦੀ ਪੂਜਾ ਕੀਤੀ ਸੀ ,ਸੂਰਜ ਪਿੱਛੇ ਚੱਲਿਆ ਜਾਵੇਗਾ , ਅਤੇ ਜਿਸ ਨੇ ਚੰਦਰਮਾ ਦੀ ਪੂਜਾ ਕੀਤੀ ਸੀ ਉਹ ਚੰਦਰਮਾ ਦੇ ਪਿੱਛੇ ਚੱਲੇਗਾ, ਅਤੇ ਜੋ ਕੋਈ (ਹੋਰ ਝੂਠੇ) ਦੇਵਤਿਆਂ ਦੀ ਪੂਜਾ ਕਰਦਾ ਸੀ, ਉਹ ਉਨ੍ਹਾਂ ਦੇਵੀ-ਦੇਵਤਿਆਂ ਪਿੱਛੇ ਚੱਲਿਆ ਜਾਵੇਗਾ , ਅਤੇ ਫਿਰ ਇਹ ਉੱਮਤ ਬਾਕੀ ਰਹਿ ,ਇਸ ਵਿੱਚ ਬੜੇ ਦਰਜੇ ਦੇ ਸਿਫ਼ਾਰਿਸ਼ ਕਰਨ ਵਾਲੇ ਜਾਂ ਮੁਨਾਫ਼ਿਕ ਵੀ ਹੋਣਗੇ (ਜਾਂ ਇਸਦੇ ਪਖੰਡੀਆਂ) (ਰਾਵੀ ਇਬਰਾਹੀਮ ਸ਼ੱਕ ਵਿੱਚ ਹੈ।)
ਫਿਰ ਅੱਲ੍ਹਾ ਉਨ੍ਹਾਂ ਕੋਲ ਆਵੇਗਾ ਅਤੇ ਕਹੇਗਾ, 'ਮੈਂ ਤੁਹਾਡਾ ਰੱਬ ਹਾਂ।' ਉਹ (ਇਸ ਗੱਲ ਦਾ ਇਨਕਾਰ ਕਰਨਗੇ ਅਤੇ) ਕਹਿਣਗੇ, 'ਅਸੀਂ ਇੱਥੇ ਰਹਾਂਗੇ

ਜਦੋਂ ਤੱਕ ਸਾਡਾ ਰੱਬ  ਨਹੀਂ ਆਉਂਦਾ, ਕਿਉਂਕਿ ਜਦੋਂ ਸਾਡਾ ਰੱਬ  ਆਵੇਗਾ, ਅਸੀਂ ਉਸ ਨੂੰ ਪਹਿਚਾਣ ਲਵਾਂਗੇ।' ਇਸ ਲਈ ਅੱਲ੍ਹਾ ਤਾਅਲਾ ਉਸ ਸੂਰਤ ਵਿੱਚ ਉਨ੍ਹਾਂ ਕੋਲ ਆਵੇਗਾ ਜਿਸਨੂੰ ਉਹ ਪਹਿਚਾਣਦੇ ਹੋਣਗੇ , ਅਤੇ ਕਹੇਗਾ, 'ਮੈਂ ਤੁਹਾਡਾ ਰੱਬ  ਹਾਂ'। ਉਹ ਕਹਿਣਗੇ, 'ਤੂੰ ਸਾਡਾ ਰੱਬ ਹੈਂ,' ਤਾਂ ਉਹ ਉਸ ਦੇ ਪਿੱਛੇ ਤੁਰਨਗੇ।

ਫਿਰ ਜਹੰਨਮ ਦੇ ਉੱਪਰ ਇੱਕ ਪੁਲ ਵਿਛਾ ਦਿੱਤਾ ਜਾਵੇਗਾ 'ਮੈਂ ਅਤੇ ਮੇਰੇ ਪੈਰੋਕਾਰ   ਇਸ ਨੂੰ ਪਾਰ ਕਰਨ ਵਾਲੇ ਸਭ ਤੋਂ ਪਹਿਲਾਂ ਹੋਵਾਂਗੇ ਅਤੇ ਉਸ ਦਿਨ ਅੰਨਬੀਆ (ਨਬੀਆਂ) ਤੋਂ ਇਲਾਵਾ ਕੋਈ ਨਹੀਂ ਬੋਲੇਗਾ। ਅਤੇ ਉਸ ਦਿਨ ਨਬੀਆਂ ਦਾ ਸੱਦਾ ਇਹ ਹੋਵੇਗਾ, 'ਹੇ ਅੱਲ੍ਹਾ, ਬਚਾ! ਬਚਾਓ!'
ਨਰਕ ਵਿੱਚ (ਜਾਂ ਪੁਲ ਦੇ ਉੱਪਰ) ਅਸ-ਸਦਾਨ (ਕੰਡੇਦਾਰ ਪੌਦੇ) ਦੇ ਕੰਡਿਆਂ ਵਾਂਗ ਹੁੱਕ ਹੋਣਗੇ। ਕੀ ਤੁਸੀਂ ਅਸ-ਸਦਾਨ ਨੂੰ ਦੇਖਿਆ ਹੈ? "ਉਨ੍ਹਾਂ ਨੇ ਜਵਾਬ ਦਿੱਤਾ, "ਹਾਂ, ਹੇ ਅੱਲ੍ਹਾ ਦੇ ਰਸੂਲ (ਸ.ਅ.ਵ) !" ਰਸੂਲ ਨੇ ਕਿਹਾ, "ਇਸ ਲਈ ਉਹ ਕੁੰਡੇ ਅਸ-ਸਦਾਨ ਦੇ ਕੰਡਿਆਂ ਵਾਂਗ ਦਿਖਾਈ ਦਿੰਦੇ ਹਨ, ਪਰ ਅੱਲ੍ਹਾ ਤੋਂ ਇਲਾਵਾ ਕੋਈ ਨਹੀਂ ਜਾਣਦਾ ਕਿ ਉਹ ਕਿੰਨੇ ਵੱਡੇ ਹਨ। ਉਹ ਕੁੰਡੇ ਲੋਕਾਂ ਨੂੰ ਉਨ੍ਹਾਂ ਦੇ ਕਰਮਾਂ ਅਨੁਸਾਰ ਉਚਕ  ਲੈਣਗੇ। ਕੁਝ ਲੋਕ ਆਪਣੇ (ਮਾੜੇ) ਕਰਮਾਂ ਕਾਰਨ ਨਰਕ ਵਿੱਚ ਰਹਿਣਗੇ (ਨਾਸ਼ ਹੋ ਜਾਣਗੇ) ਅਤੇ ਕੁਝ ਕੁੰਡੀਆਂ ਨਾਲ ਕੱਟੇ ਜਾਂ ਪਾੜੇ ਜਾਣਗੇ (ਅਤੇ ਨਰਕ ਵਿੱਚ ਡਿੱਗਣਗੇ) ਅਤੇ ਕੁਝ ਸਜ਼ਾ ਪਾ ਕੇ ਮੁਕਤ ਹੋ ਜਾਣਗੇ।

ਫਿਰ ਜਦੋਂ ਅੱਲ੍ਹਾ ਤਾਅਲਾ  ਲੋਕਾਂ ਵਿੱਚ ਆਪਣੇ ਫੈਸਲੇ ਨੂੰ ਪੂਰਾ ਕਰ ਕੇ ਫ਼ਾਰਿਗ ਹੋ ਜਾਵੇਗਾ , ਤਾਂ ਉਹ ਜਿਸ ਨੂੰ ਆਪਣੀ ਰਹਿਮਤ ਦੁਆਰਾ ਜਹੰਨਮ ਵਿੱਚੋਂ ਬਾਹਰ ਕੱਢਣਾ  ਚਾਹੇਗਾ ਉਸਨੂੰ ਕੱਢ ਲਵੇਗਾ। ਫਿਰ ਉਹ ਫ਼ਰਿਸ਼ਤਿਆਂ ਨੂੰ ਅੱਗ ਵਿੱਚੋਂ ਉਨ੍ਹਾਂ ਸਾਰਿਆਂ ਨੂੰ ਬਾਹਰ ਕੱਢਣ ਦਾ ਹੁਕਮ ਦੇਵੇਗਾ ਜੋ ਅੱਲ੍ਹਾ

ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਦੇ ਸਨ, ਜਿਨ੍ਹਾਂ ਉੱਤੇ ਅੱਲ੍ਹਾ ਮਿਹਰਬਾਨ ਹੋਣਾ ਚਾਹੁੰਦਾ ਸੀ ਅਤੇ ਜਿਨ੍ਹਾਂ ਨੇ (ਸੰਸਾਰ ਵਿੱਚ) ਗਵਾਹੀ ਦਿੱਤੀ ਸੀ ਕਿ ਅੱਲ੍ਹਾ ਤੋਂ ਬਿਨਾਂ ਕਿਸੇ ਦੀ ਪੂਜਾ ਕਰਨ ਦਾ ਅਧਿਕਾਰ ਨਹੀਂ ਹੈ। . ਫ਼ਰਿਸ਼ਤੇ ਉਨ੍ਹਾਂ ਨੂੰ ਅੱਗ ਵਿੱਚ ਮੱਥਾ ਟੇਕਣ ਦੇ ਨਿਸ਼ਾਨ (ਉਨ੍ਹਾਂ ਦੇ ਮੱਥੇ 'ਤੇ) ਦੁਆਰਾ ਪਹਿਚਾਣ ਲੈਣਗੇ, ਕਿਉਂਕਿ ਅੱਗ ਸਾਰੇ ਮਨੁੱਖਾਂ ਦੇ ਸਰੀਰ ਨੂੰ ਖਾ ਜਾਵੇਗੀ, ਸਿਵਾਏ ਸਿਜਦੇ ਦੇ ਨਿਸ਼ਾਨ ਨੂੰ ਛੱਡ ਕੇ ਕਿਉਂਕਿ ਅੱਲ੍ਹਾ ਨੇ ਅੱਗ ਨੂੰ ਮੱਥਾ ਟੇਕਣ ਦੇ ਨਿਸ਼ਾਨ ਨੂੰ ਖਾਣ ਤੋਂ ਮਨ੍ਹਾ ਕੀਤਾ ਹੈ। ਉਹ (ਨਰਕ) ਅੱਗ ਤੋਂ ਬਾਹਰ ਆ ਜਾਣਗੇ, ਪੂਰੀ ਤਰ੍ਹਾਂ ਸੜ ਕੇ ਅਤੇ ਫਿਰ ਉਨ੍ਹਾਂ ਉੱਤੇ ਜੀਵਨ ਦਾ ਪਾਣੀ ਡੋਲ੍ਹਿਆ ਜਾਵੇਗਾ ਅਤੇ ਉਹ ਇਸ ਦੇ ਹੇਠਾਂ ਉਗਣਗੇ ਜਿਵੇਂ ਕਿ ਇੱਕ ਬੀਜ ਜੋ ਕਿ ਨਦੀ ਦੇ ਚਿੱਕੜ ਵਿੱਚ ਆਉਂਦਾ ਹੈ.
ਫਿਰ ਅੱਲ੍ਹਾ ਲੋਕਾਂ ਵਿੱਚ ਨਿਰਣੇ ਨੂੰ ਪੂਰਾ ਕਰੇਗਾ, ਅਤੇ ਇੱਕ ਆਦਮੀ (ਨਰਕ) ਦੀ ਅੱਗ ਦਾ ਸਾਹਮਣਾ ਕਰ ਰਿਹਾ ਹੋਵੇਗਾ ਅਤੇ ਉਹ ਨਰਕ ਦੇ ਲੋਕਾਂ ਵਿੱਚੋਂ ਆਖਰੀ ਵਿਅਕਤੀ ਹੋਵੇਗਾ ਜੋ ਫਿਰਦੌਸ ਵਿੱਚ ਦਾਖਲ ਹੋਵੇਗਾ। ਉਹ ਆਖੇਗਾ, ਹੇ ਮੇਰੇ ਰੱਬ ! ਕਿਰਪਾ ਕਰਕੇ ਮੇਰਾ ਮੂੰਹ ਅੱਗ ਤੋਂ ਮੋੜੋ ਕਿਉਂਕਿ ਇਸ ਦੀ ਹਵਾ ਨੇ ਮੈਨੂੰ ਦੁਖੀ ਕੀਤਾ ਹੈ ਅਤੇ ਇਸ ਦੀ ਤੇਜ਼ ਗਰਮੀ ਨੇ ਮੈਨੂੰ ਸਾੜ ਦਿੱਤਾ ਹੈ।' ਇਸ ਲਈ ਉਹ ਅੱਲ੍ਹਾ ਨੂੰ ਉਦੋਂ ਤੱਕ ਦੁਆ ਕਰਦਾ ਰਹੇਗਾ ਜਦ ਤੱਕ ਅੱਲਾਹ ਚਾਹੇਗਾ , ਅਤੇ ਫਿਰ ਅੱਲ੍ਹਾ ਉਸ ਨੂੰ ਕਹੇਗਾ, 'ਜੇ ਮੈਂ ਤੁਹਾਨੂੰ ਇਹ ਦੇਵਾਂ, ਤਾਂ ਕੀ ਤੁਸੀਂ ਹੋਰ ਕੁਝ ਮੰਗੋਗੇ?' ਉਹ ਜਵਾਬ ਦੇਵੇਗਾ, 'ਨਹੀਂ, ਤੇਰੀ ਇੱਜ਼ਤ ਦੀ ਕਸਮ , ਮੈਂ ਤੈਥੋਂ ਹੋਰ ਕੁਝ ਨਹੀਂ ਮੰਗਾਂਗਾ।' ਉਹ ਆਪਣੇ ਰੱਬ ਨੂੰ ਦੇਵੇਗਾ ਜੋ ਵੀ ਵਾਅਦੇ ਅਤੇ ਇਕਰਾਰਨਾਮਾ ਅੱਲ੍ਹਾ ਮੰਗੇਗਾ.

ਇਸ ਲਈ ਅੱਲ੍ਹਾ ਉਸਦਾ ਮੂੰਹ ਨਰਕ (ਅੱਗ) ਤੋਂ ਮੋੜ ਦੇਵੇਗਾ। ਜਦੋਂ ਉਹ ਜੰਨਤ ਦਾ ਸਾਹਮਣਾ ਕਰੇਗਾ ਅਤੇ ਉਸਨੂੰ ਵੇਖੇਗਾ, ਉਹ ਉਦੋਂ ਤੱਕ ਚੁੱਪ ਰਹੇਗਾ ਜਦੋਂ ਤੱਕ ਅੱਲ੍ਹਾ ਚਾਹੇਗਾ, ਫਿਰ ਉਹ ਆਖੇਗਾ, ਹੇ ਮੇਰੇ ਰੱਬ! ਮੈਨੂੰ

ਜੰਨਤ ਦੇ ਦਰਵਾਜ਼ੇ ਦੇ ਨੇੜੇ ਕਰ ਦੇ ।' ਅੱਲ੍ਹਾ ਉਸ ਨੂੰ ਕਹੇਗਾ, 'ਕੀ ਤੁਸੀਂ ਆਪਣੇ ਵਾਅਦੇ ਅਤੇ ਇਕਰਾਰਨਾਮੇ ਨਹੀਂ ਦਿੱਤੇ ਸਨ ਕਿ ਜੋ ਤੁਹਾਨੂੰ ਦਿੱਤਾ ਗਿਆ ਸੀ, ਉਸ ਤੋਂ ਵੱਧ ਤੁਸੀਂ ਕਦੇ ਵੀ ਕੁਝ ਨਹੀਂ ਮੰਗੋਗੇ? ਹੇ ਆਦਮ ਦੇ ਪੁੱਤਰ, ਤੇਰੇ ਉੱਤੇ ਅਫਸੋਸ ! ਤੁਸੀਂ ਕਿੰਨੇ ਵਾਅਦਾ ਖਿਲਾਫ ਹੋ!' ਉਹ ਕਹੇਗਾ, 'ਹੇ ਮੇਰੇ ਮਾਲਕ,' ਅਤੇ ਅੱਲ੍ਹਾ ਨੂੰ ਪੁਕਾਰਦਾ ਰਹੇਗਾ ਜਦੋਂ ਤੱਕ ਉਹ ਉਸ ਨੂੰ ਇਹ ਨਾ ਕਹੇ, 'ਜੇ ਮੈਂ ਉਹ ਦੇਵਾਂਗਾ ਜੋ ਤੁਸੀਂ ਮੰਗ ਰਹੇ ਹੋ, ਤਾਂ ਕੀ ਤੁਸੀਂ ਹੋਰ ਕੁਝ ਮੰਗੋਗੇ?' ਉਹ ਜਵਾਬ ਦੇਵੇਗਾ, 'ਨਹੀਂ, ਤੇਰੀ ਇੱਜ਼ਤ ਦੀ ਕਸਮ, ਮੈਂ ਹੋਰ ਕੁਝ ਨਹੀਂ ਮੰਗਾਂਗਾ।'

ਫਿਰ ਉਹ ਅੱਲ੍ਹਾ ਨੂੰ ਇਕਰਾਰ ਅਤੇ ਵਾਅਦੇ ਦੇਵੇਗਾ ਅਤੇ ਫਿਰ ਅੱਲ੍ਹਾ ਉਸਨੂੰ ਜੰਨਤ ਦੇ ਦਰਵਾਜ਼ੇ ਦੇ ਨੇੜੇ ਲੈ ਜਾਵੇਗਾ. ਜਦੋਂ ਉਹ ਜੰਨਤ ਦੇ ਦਰਵਾਜ਼ੇ 'ਤੇ ਖੜ੍ਹਾ ਹੋਵੇਗਾ, ਤਾਂ ਜੰਨਤ ਦਾ ਦਰਵਾਜਾ ਖੋਲ੍ਹਿਆ ਜਾਵੇਗਾ ਅਤੇ ਉਸ ਦੇ ਸਾਹਮਣੇ ਫੈਲ ਜਾਵੇਗਾ, ਅਤੇ ਉਹ ਇਸ ਦੀ ਰੌਣਕ ਅਤੇ ਖੁਸ਼ੀਆਂ ਨੂੰ ਦੇਖੇਗਾ, ਜਦੋਂ ਤੱਕ ਉਹ ਚੁੱਪ ਰਹੇਗਾ, ਜਦੋਂ ਤੱਕ ਅੱਲ੍ਹਾ ਚਾਹੇਗਾ, ਅਤੇ ਫਿਰ ਉਹ ਕਹੇਗਾ, ਹੇ ਮੇਰੇ! ਰੱਬ ! ਮੈਨੂੰ ਜੰਨਤ ਵਿੱਚ ਦਾਖਲ ਕਰੋ।' ਅੱਲ੍ਹਾ ਕਹੇਗਾ, 'ਕੀ ਤੁਸੀਂ ਆਪਣੇ ਇਕਰਾਰਨਾਮੇ ਅਤੇ ਵਾਅਦੇ ਨਹੀਂ ਦਿੱਤੇ ਸਨ ਕਿ ਜੋ ਤੁਹਾਨੂੰ ਦਿੱਤਾ ਗਿਆ ਸੀ, ਉਸ ਤੋਂ ਵੱਧ ਤੁਸੀਂ ਕੁਝ ਨਹੀਂ ਮੰਗੋਗੇ?' ਅੱਲ੍ਹਾ ਆਖੇਗਾ, ਤੇਰੇ ਉੱਤੇ ਅਫਸੋਸ ! ਤੁਸੀਂ ਕਿੰਨੇ ਵਾਅਦਾ ਖਿਲਾਫ ਹੋ! ਮਨੁੱਖ ਆਖੇਗਾ, ਹੇ ਮੇਰੇ ਰੱਬ ! ਮੈਨੂੰ ਆਪਣੀ ਮਖਲੂਕ ਵਿੱਚੋਂ ਸਭ ਤੋਂ ਵੱਧ ਬਦ-ਬਖਤ ਨਾ ਕਰੋ, ਅਤੇ ਉਹ ਅੱਲ੍ਹਾ ਨੂੰ ਪੁਕਾਰਦਾ ਰਹੇਗਾ ਇੱਥੋਂ ਤੱਕ ਕੇ ਅੱਲ੍ਹਾ ਉਸ ਦੀਆਂ ਗੱਲਾਂ 'ਤੇ ਹੱਸੇਗਾ, ਅਤੇ ਜਦੋਂ ਅੱਲ੍ਹਾ ਉਸ ਦੇ ਕਾਰਨ ਹੱਸੇਗਾ, ਅੱਲ੍ਹਾ ਉਸ ਨੂੰ ਕਹੇਗਾ, ' ਜੰਨਤ ਵਿੱਚ ਦਾਖਲ ਹੋ ਜਾ' ਅਤੇ ਜਦੋਂ ਉਹ ਇਸ ਵਿੱਚ ਦਾਖਲ ਹੋਵੇਗਾ, ਅੱਲ੍ਹਾ ਉਸਨੂੰ ਕਹੇਗਾ, 'ਕੁਝ ਵੀ ਚਾਹੋ।' ਇਸ ਲਈ ਉਹ ਆਪਣੇ ਰੱਬ ਤੋਂ ਮੰਗੇਗਾ, ਅਤੇ ਉਹ ਬਹੁਤ ਸਾਰੀਆਂ ਚੀਜ਼ਾਂ ਦੀ

ਇੱਛਾ ਕਰੇਗਾ, ਕਿਉਂਕਿ ਅੱਲ੍ਹਾ ਖੁਦ ਉਸ ਨੂੰ ਇਹ ਕਹਿ ਕੇ ਕੁਝ ਚੀਜ਼ਾਂ ਦੀ ਇੱਛਾ ਕਰਨ ਲਈ ਯਾਦ ਕਰਾਏਗਾ ।' ਜਦੋਂ ਹੋਰ ਕੋਈ ਇੱਛਾ ਨਹੀਂ ਰਹੇਗੀ , ਤਾਂ ਅੱਲ੍ਹਾ ਕਹੇਗਾ, 'ਇਹ ਤੁਹਾਡੇ ਲਈ ਹੈ, ਅਤੇ ਇਸ ਦੇ ਬਰਾਬਰ ਵੀ ਹੈ।
ਸਹੀ ਬੁਖਾਰੀ 7437 ,7438

(ਇਸ ਹਦੀਸ ਤੋਂ ਨਮਾਜ ਦੀ ਮਹੱਤਤਾ ਸਾਫ ਤੌਰ ਤੇ ਉਜਾਗਰ ਹੁੰਦੀ ਹੈ)

## ਅੱਲ੍ਹਾ ਤਾਅਲਾ, ਨਬੀ (ਸ.ਅ.ਵ), ਫਰਿਸ਼ਤੇ, ਸ਼ਹੀਦ ਅਤੇ ਮੋਮਿਨਾ ਦੀ ਸਿਫਾਰਸ਼ ਦਾ ਮਰਹਲਾ

## ਉਹਨਾਂ (ਤੌਹੀਦ ਵਾਲਿਆਂ ਲਈ) ਲਈ ਸਫ਼ਆਤ ਜਿਹੜੇ ਜਹੱਨਮ ਵਿੱਚ (ਆਪਣੇ ਗੁਨਾਹਾਂ) ਕਰਕੇ ਦਾਖਿਲ ਹੋ ਚੁੱਕੇ ਹੋਣਗੇ

ਅਬੂ ਸਈਦ ਅਲ-ਖੁਦਰੀ ਨੇ ਬਿਆਨ ਕੀਤਾ: ਅਸੀਂ ਕਿਹਾ, "ਹੇ ਅੱਲ੍ਹਾ ਦੇ ਰਸੂਲ (ਸ.ਅ.ਵ) ! ਕੀ ਅਸੀਂ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਦੇਖਾਂਗੇ?" ਨਬੀ ਨੇ ਕਿਹਾ, "ਜਦੋਂ ਅਸਮਾਨ ਸਾਫ਼ ਹੋਵੇ ਤਾਂ ਤੁਹਾਨੂੰ ਸੂਰਜ ਅਤੇ ਚੰਦਰਮਾ ਨੂੰ ਵੇਖਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ?"
ਅਸੀਂ ਕਿਹਾ, "ਨਹੀਂ।" ਨਬੀ (ਸ.ਅ.ਵ) ਨੇ ਕਿਹਾ, "ਇਸ ਲਈ ਤੁਹਾਨੂੰ ਉਸ ਦਿਨ ਆਪਣੇ ਰੱਬ ਨੂੰ ਵੇਖਣ ਵਿੱਚ ਕੋਈ ਮੁਸ਼ਕਲ ਨਹੀਂ ਹੋਵੇਗੀ ਜਿਵੇਂ ਤੁਹਾਨੂੰ ਸੂਰਜ ਅਤੇ ਚੰਦ (ਸਾਫ਼ ਅਸਮਾਨ ਵਿੱਚ) ਵੇਖਣ ਵਿੱਚ ਕੋਈ ਮੁਸ਼ਕਲ ਨਹੀਂ ਆਉਂਦੀ ।" ਨਬੀ (ਸ.ਅ.ਵ) ਨੇ ਫਿਰ ਕਿਹਾ, " ਫਿਰ ਕੋਈ ਆਵਾਜ਼ ਦੇਣ ਵਾਲਾ ਆਵਾਜ਼ ਦੇਵੇਗਾ, 'ਹਰ ਕੌਮ ਉਸ ਦੇ ਨਾਲ ਚਲੀ ਜਾਵੇ ਜਿਸਦੀ ਉਹ ਪੂਜਾ (ਇਬਾਦਤ) ਕਰਦੇ ਸਨ।' ਇਸ ਲਈ ਸਲੀਬ (ਈਸਾਈ) ਦੇ ਸਾਥੀ ਆਪਣੀ ਸਲੀਬ ਦੇ ਨਾਲ ਜਾਣਗੇ, ਅਤੇ ਮੂਰਤੀਕਾਰ ਉਹਨਾਂ ਦੀਆਂ ਮੂਰਤੀਆਂ ਦੇ ਨਾਲ, ਅਤੇ ਹਰੇਕ ਦੇਵਤੇ (ਝੂਠੇ ਦੇਵਤਿਆਂ) ਦੇ ਸਾਥੀ ਉਹਨਾਂ ਦੇ ਦੇਵਤੇ ਦੇ ਨਾਲ, ਜਦ ਤੱਕ ਕਿ ਉੱਥੇ ਉਹ ਰਹਿ ਜਾਣਗੇ ਜੋ ਅੱਲ੍ਹਾ ਦੀ ਇਬਾਦਤ ਕਰਦੇ ਸਨ। ਉਹਨਾਂ ਵਿੱਚ ਨੇਕ ਅਤੇ ਬੁਰੇ ਦੋਵੇ ਕਿਸਮ ਦੇ ਮੁਸਲਮਾਨ ਅਤੇ ਅਹਲੇ ਕਿਤਾਬ ਦੇ ਕੁਝ ਬਾਕੀ ਲੋਕ। ਫਿਰ ਦੋਜ਼ਖ ਉਨ੍ਹਾਂ ਦੇ ਸਾਹਮਣੇ ਪੇਸ਼ ਕੀਤੀ ਜਾਵੇਗੀ ਉਹ ਅਜਿਹੀ ਚਮਕਦਾਰ ਹੋਵੇਗੀ ਜਿਵੇ

ਰੇਤ ਦਾ ਮੈਦਾਨ ( ਜੋ ਦੂਰ ਤੋਂ ਪਾਣੀ ਨਜਰ ਆਉਂਦਾ ਹੈ) । ਫਿਰ ਯਹੂਦੀਆਂ ਨੂੰ ਕਿਹਾ ਜਾਵੇਗਾ, "ਤੁਸੀਂ ਕਿਸ ਦੀ ਪੂਜਾ ਕਰਦੇ ਸੀ? ' ਉਹ ਜਵਾਬ ਦੇਣਗੇ, 'ਅਸੀਂ ਅੱਲ੍ਹਾ ਦੇ ਪੁੱਤਰ ਉਜੈਰ ਦੀ ਪੂਜਾ ਕਰਦੇ ਸਾਂ।' ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਸੀਂ ਝੂਠੇ ਹੋ, ਕਿਉਂਕਿ ਅੱਲ੍ਹਾ ਦੀ ਨਾ ਤਾਂ ਕੋਈ ਪਤਨੀ ਹੈ ਅਤੇ ਨਾ ਹੀ ਕੋਈ ਪੁੱਤਰ ਹੈ। ਤੁਸੀਂ (ਹੁਣ) ਕੀ ਚਾਹੁੰਦੇ ਹੋ?' ਉਹ ਜਵਾਬ ਦੇਣਗੇ, 'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਪਾਣੀ ਦਿਓ ਸਾਨੂੰ ਪਾਣੀ ਨਾਲ ਸੇਰਾਬ ਕਰ ਦਿਉ ।' ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ 'ਪੀਓ' ਅਤੇ ਉਹ ਚਮਕਦੀ ਰੇਤ ਦੀ ਤਰਫ਼ ਪਾਣੀ ਸਮਝ ਕੇ ਚੱਲਣਗੇ (ਇਸ ਦੀ ਬਜਾਏ) ਜਹੰਨਮ ਵਿਚ ਡਿੱਗ ਪੈਣਗੇ। ਫਿਰ ਈਸਾਈਆਂ ਨੂੰ ਕਿਹਾ ਜਾਵੇਗਾ, 'ਤੁਸੀਂ ਕਿਸਦੀ ਪੂਜਾ ਕਰਦੇ ਸੀ?'

ਉਹ ਜਵਾਬ ਦੇਣਗੇ, 'ਅਸੀਂ ਅੱਲ੍ਹਾ ਦੇ ਪੁੱਤਰ ਈਸਾ ਦੀ ਪੂਜਾ ਕਰਦੇ ਸਾਂ।' ਕਿਹਾ ਜਾਵੇਗਾ, 'ਤੁਸੀਂ ਝੂਠੇ ਹੋ, ਕਿਉਂਕਿ ਅੱਲ੍ਹਾ ਦੀ ਨਾ ਤਾਂ ਕੋਈ ਪਤਨੀ ਹੈ ਅਤੇ ਨਾ ਹੀ ਕੋਈ ਪੁੱਤਰ ਹੈ। ਤੁਸੀਂ (ਹੁਣ) ਕੀ ਚਾਹੁੰਦੇ ਹੋ?' ਉਹ ਕਹਿਣਗੇ, 'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਪਾਣੀ ਦਿਓ ,ਅਤੇ ਸਾਨੂੰ ਪਾਣੀ ਨਾਲ ਸੇਰਾਬ ਕਰ ਦਿਉ ।' ਉਨ੍ਹਾਂ ਨੂੰ ਕਿਹਾ ਜਾਵੇਗਾ, 'ਪੀਓ' ਅਤੇ ਉਹ ਚਮਕਦੀ ਰੇਤ ਦੀ ਤਰਫ਼ ਪਾਣੀ ਸਮਝ ਕੇ ਚੱਲਣਗੇ (ਇਸ ਦੀ ਬਜਾਏ) ਜਹੰਨਮ ਵਿਚ ਡਿੱਗ ਪੈਣਗੇ।

ਜਦੋਂ ਉੱਥੇ ਸਿਰਫ਼ ਉਹੀ ਰਹਿ ਜਾਣਗੇ ਜੋ ਅੱਲ੍ਹਾ (ਇਕੱਲੇ) ਦੀ ਇਬਾਦਤ ਕਰਦੇ ਸਨ, ਨੇਕ ਅਤੇ ਬਦ ਦੋਵੇਂ ਤਰਾਂ ਦੇ ਮੁਸਲਮਾਨ , ਉਨ੍ਹਾਂ ਨੂੰ ਕਿਹਾ ਜਾਵੇਗਾ, 'ਜਦੋਂ ਸਾਰੇ ਲੋਕ ਚਲੇ ਗਏ ਹਨ ਤਾਂ ਤੁਸੀਂ ਇੱਥੇ ਕਿਉਂ ਰੁਕੇ ਹੋ ?' ਉਹ ਕਹਿਣਗੇ, 'ਅਸੀਂ (ਦੁਨੀਆਂ ਵਿਚ) ਉਨ੍ਹਾਂ ਤੋਂ ਵਿਛੜ ਗਏ ਸੀ ਜਦੋਂ ਸਾਨੂੰ ਉਨ੍ਹਾਂ ਦੀ ਅੱਜ ਨਾਲੋਂ ਦੁਨੀਆਂ ਵਿੱਚ ਜ਼ਿਆਦਾ ਲੋੜ ਸੀ, ਅਸੀਂ ਇਕ ਇਹ ਐਲਾਨ ਕਰਦੇ ਹੋਏ ਸੁਣਿਆ, 'ਹਰ ਕੌਮ ਉਸ ਦੇ ਨਾਲ ਚਲੀ ਜਾਵੇ ਜਿਸ ਦੀ

ਉਹ ਪੂਜਾ ਕਰਦੇ ਸਨ,' ਅਤੇ ਹੁਣ ਅਸੀਂ ਸਾਡੇ ਰੱਬ ਦੀ ਉਡੀਕ ਕਰ ਰਹੇ ਹਾਂ ।' ਫਿਰ ਅੱਲਾਹ ਜੱਬਾਰ ਉਨ੍ਹਾਂ ਦੇ ਕੋਲ ਉਸ ਸੂਰਤ ਤੋਂ ਇਲਾਵਾ ਕਿਸੇ ਹੋਰ ਸੂਰਤ ਵਿਚ ਆਵੇਗਾ ਜਿਸ ਨੂੰ ਉਨ੍ਹਾਂ ਨੇ ਪਹਿਲੀ ਵਾਰ ਦੇਖਿਆ ਸੀ, ਅਤੇ ਉਹ ਕਹੇਗਾ, 'ਮੈਂ ਤੁਹਾਡਾ ਰੱਬ ਹਾਂ' ਅਤੇ ਉਹ ਕਹਿਣਗੇ, 'ਤੂੰ ਸਾਡਾ ਰੱਬ ਹੈਂ!! ' ਅਤੇ ਉਸ ਦਿਨ ਕੋਈ ਨਹੀਂ ਬੋਲੇਗਾ ਸਿਵਾਏ ਨਬੀਆਂ ਦੇ , ਅਤੇ ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ, 'ਕੀ ਤੁਸੀਂ ਕੋਈ ਨਿਸ਼ਾਨੀ ਜਾਣਦੇ ਹੋ ਜਿਸ ਨਾਲ ਤੁਸੀਂ ਉਸ ਨੂੰ ਪਹਿਚਾਣ ਸਕੋ?' ਉਹ ਕਹਿਣਗੇ। 'ਸ਼ਾਕ'(ਪਿੰਡਲੀ), ਅਤੇ ਇਸ ਤਰ੍ਹਾਂ ਅੱਲ੍ਹਾ ਫਿਰ ਆਪਣੀ ਸ਼ਾਕ ਨੂੰ ਬੇਪਰਦਾ ਕਰੇਗਾ ਜਿਸ 'ਤੇ ਹਰ ਮੋਮਿਨ ਉਸ ਦੇ ਅੱਗੇ ਸਜਦੇ ਵਿੱਚ ਗਿਰ ਜਾਵੇਗਾ ਅਤੇ ਉਥੇ ਉਹ ਲੋਕ ਰਹਿ ਜਾਣਗੇ ਜੋ ਸਿਰਫ ਦਿਖਾਵੇ ਲਈ ਅਤੇ ਸੋਹਰਤ ਹਾਸਲ ਕਰਨ ਲਈ ਉਸ ਅੱਗੇ ਸੱਜਦਾ ਕਰਦੇ ਸਨ। ਇਹ ਲੋਕ ਸਜਦਾ ਕਰਨ ਦੀ ਕੋਸ਼ਿਸ਼ ਕਰਨਗੇ ਪਰ ਇਨ੍ਹਾਂ ਦੀ ਪਿੱਠ ਲੱਕੜ ਦੇ ਇੱਕ ਟੁਕੜੇ ਵਾਂਗ ਸਖ਼ਤ ਹੋ ਜਾਵੇਗੀ (ਅਤੇ ਉਹ ਸਜਦਾ ਕਰਨ ਦੇ ਯੋਗ ਨਹੀਂ ਹੋਣਗੇ)।

ਫਿਰ ਉਹਨਾਂ ਨੂੰ ਪੁਲ ਉੱਪਰ ਲਿਆਂਦਾ ਜਾਵੇਗਾ।" ਅਸੀਂ, (ਨਬੀ ਦੇ ਸਾਥੀਆਂ ਨੇ) ਕਿਹਾ, "ਹੇ ਅੱਲ੍ਹਾ ਦੇ ਰਸੂਲ (ਸ.)! ਪੁਲ ਕੀ ਹੈ?'

ਉਹਨਾਂ ਨੇ ਕਿਹਾ, "ਇਹ ਇੱਕ ਤਿਲਕਣ (ਪੁਲ) ਹੈ ਜਿਸ 'ਤੇ ਕਲੈਂਪ ਹਨ ਅਤੇ (ਹੁੱਕਾਂ ਵਰਗਾ) ਇੱਕ ਕੰਡਿਆਲੀ ਬੀਜ ਹੈ ਜੋ ਇੱਕ ਪਾਸੇ ਚੌੜਾ ਹੈ ਅਤੇ ਦੂਜੇ ਪਾਸੇ ਤੰਗ ਹੈ ਅਤੇ ਝੁਕੇ ਹੋਏ ਸਿਰਿਆਂ ਵਾਲੇ ਕੰਡੇ ਹਨ, ਅਜਿਹਾ ਕੰਡੇਦਾਰ ਬੀਜ ਨਜਦ ਵਿੱਚ ਮਿਲਦਾ ਹੈ। ਅਤੇ ਇਸ ਨੂੰ ਅਸ-ਸਦਾਨ ਕਿਹਾ ਜਾਂਦਾ ਹੈ। ਕੁਝ ਮੋਮਿਨ ਅੱਖਾਂ ਦੇ ਝਪਕਦੇ ਹੀ ਪੁਲ ਨੂੰ ਪਾਰ ਕਰਨਗੇ, ਕੁਝ ਹੋਰ ਬਿਜਲੀ ਵਾਂਗ ,ਤੇਜ਼ ਹਵਾ, ਤੇਜ਼ ਰਫ਼ਤਾਰ ਘੋੜਿਆਂ ਜਾਂ ਸਵਾਰੀ ਦੀ ਤਰ੍ਹਾਂ ਗੁਜਰ ਜਾਣਗੇ । ਉਹਨਾਂ ਵਿੱਚੋਂ ਕੁਝ ਤਾਂ ਸਹੀ ਸਲਾਮਤ ਨਿਜਾਤ ਪਾਉਣ ਵਾਲੇ

ਹੋਣਗੇ ,ਅਤੇ ਕੁਝ ਜਹੰਨਮ ਦੀ ਅੱਗ ਵਿੱਚ ਝੁਲ.ਸ ਕੇ ਨਿਕਲਣ ਵਾਲੇ ਹੋਣਗੇ ਇੱਥੋਂ ਤੱਕ  ਕੇ ਆਖਰੀ ਵਿਅਕਤੀ (ਪੁਲ ਉੱਤੇ) ਘਿਸਟਦੇ ਹੋਏ ਗੁਜਰੇਗਾ । " ਨਬੀ (ਸ.ਅ.ਵ) ਨੇ ਕਿਹਾ, "ਤੁਸੀਂ (ਮੁਸਲਮਾਨ) ਮੇਰੇ ਤੋਂ ਅੱਜ ਆਪਣਾ ਹੱਕ ਲੈਣ ਲਈ ਜੋ ਤਕਾਜ਼ਾ  ਅਤੇ ਮੁਤਾਲਬਾ ਕਰਦੇ ਹੋ ,ਇਸ ਤੋਂ ਜਿਆਦਾ ਮੁਸਲਮਾਨ ਲੋਕ ਅੱਲਾਹ ਜੱਬਾਰ ਤੋਂ ਤਕਾਜ਼ਾ ਅਤੇ ਮੁਤਾਲਬਾ ਕਰਨਗੇ ,ਅਤੇ ਜਦ ਓਹ ਦੇਖਣਗੇ ਕੇ ਆਪਣੇ ਭਾਈਆਂ ਵਿੱਚੋਂ ਓਹਨਾਂ ਨੂੰ ਨਜਾਤ ਮਿਲ ਗਈ ਹੈ, ਤਾਂ ਉਹ ਕਹਿਣਗੇ , ਹੇ ਅੱਲਾਹ! ਸਾਡੇ ਭਰਾਵਾਂ ਨੂੰ (ਬਚਾਓ) ਕਿਉਂਕਿ ਉਹ ਸਾਡੇ ਨਾਲ ਨਮਾਜ ਪੜਦੇ ਸਨ, ਸਾਡੇ ਨਾਲ ਰੋਜੇ  ਰੱਖਦੇ ਸਨ ਅਤੇ ਸਾਡੇ ਨਾਲ ਚੰਗੇ ਕੰਮ ਵੀ ਕਰਦੇ ਸਨ।

' ਅੱਲ੍ਹਾ ਕਹੇਗਾ, 'ਜਾਓ ਅਤੇ ਉਸ ਨੂੰ (ਨਰਕ ਵਿੱਚੋਂ) ਕੱਢ ਲਓ ਜਿਸ ਦੇ ਦਿਲ ਵਿੱਚ ਤੁਸੀਂ ਇੱਕ (ਸੋਨੇ) ਦੀਨਾਰ ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ।' ਅੱਲ੍ਹਾ ਅੱਗ ਨੂੰ ਉਨ੍ਹਾਂ ਪਾਪੀਆਂ ਦੇ ਚਿਹਰਿਆਂ ਨੂੰ ਸਾੜਨ ਤੋਂ ਮਨ੍ਹਾ ਕਰੇਗਾ। ਉਹ ਉਨ੍ਹਾਂ ਕੋਲ ਜਾਣਗੇ ਅਤੇ ਉਨ੍ਹਾਂ ਵਿੱਚੋਂ ਕੁਝ ਨੂੰ ਉਨ੍ਹਾਂ ਦੇ ਪੈਰਾਂ ਤੱਕ ਨਰਕ (ਅੱਗ) ਵਿੱਚ ਪਾਉਣਗੇ, ਅਤੇ ਕੁਝ ਉਨ੍ਹਾਂ ਦੀਆਂ ਲੱਤਾਂ ਦੇ ਵਿਚਕਾਰ ਤੱਕ। ਇਸ ਲਈ ਉਹ ਉਨ੍ਹਾਂ ਨੂੰ ਬਾਹਰ ਕੱਢ ਲੈਣਗੇ ਜਿਨ੍ਹਾਂ ਨੂੰ ਉਹ ਪਹਿਚਾਣ ਲੈਣਗੇ ਅਤੇ ਫਿਰ ਉਹ ਵਾਪਸ ਆ ਜਾਣਗੇ, ਅਤੇ ਅੱਲ੍ਹਾ (ਉਨ੍ਹਾਂ ਨੂੰ) ਕਹੇਗਾ, 'ਜਾਓ ਅਤੇ (ਨਰਕ ਵਿੱਚੋਂ) ਜਿਸ ਦੇ ਦਿਲ ਵਿੱਚ ਤੁਸੀਂ ਅੱਧੇ ਦੀਨਾਰ ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ, ਉਸਨੂੰ ਬਾਹਰ ਕੱਢੋ। ' ਉਹ ਜਿਸ ਨੂੰ ਵੀ ਪਹਿਚਾਣ ਲੈਣਗੇ ਬਾਹਰ ਕੱਢ ਦੇਣਗੇ ਅਤੇ ਵਾਪਸ ਆਉਣਗੇ, ਅਤੇ ਫਿਰ ਅੱਲ੍ਹਾ ਕਹੇਗਾ, 'ਜਾਓ ਅਤੇ ਉਸ ਨੂੰ (ਨਰਕ ਵਿੱਚੋਂ) ਬਾਹਰ ਕੱਢੋ ਜਿਸ ਦੇ ਦਿਲ ਵਿੱਚ ਤੁਸੀਂ ਇੱਕ ਜੱਰਾ  (ਜਾਂ ਸਭ ਤੋਂ ਛੋਟੀ ਕੀੜੀ) ਦੇ ਭਾਰ ਦੇ ਬਰਾਬਰ ਈਮਾਨ  ਪਾਉਂਦੇ ਹੋ, ਅਤੇ ਇਸ ਤਰ੍ਹਾਂ ਉਹ ਉਨ੍ਹਾਂ ਸਾਰਿਆਂ ਨੂੰ ਬਾਹਰ ਕੱਢ ਦੇਣਗੇ ਜਿਨ੍ਹਾਂ ਨੂੰ ਉਹ ਪਛਾਣਨਗੇ।" ਅਬੂ ਸਈਦ ਨੇ ਕਿਹਾ: ਜੇ ਤੁਸੀਂ ਮੇਰੇ 'ਤੇ ਵਿਸ਼ਵਾਸ ਨਹੀਂ ਕਰਦੇ ਤਾਂ ਪਵਿੱਤਰ ਆਇਤ ਪੜ੍ਹੋ:-- 'ਜ਼ਰੂਰ! ਅੱਲ੍ਹਾ

ਇੱਕ ਪਰਮਾਣੂ (ਜਾਂ ਸਭ ਤੋਂ ਛੋਟੀ ਕੀੜੀ) ਦੇ ਭਾਰ ਦਾ ਵੀ ਜ਼ੁਲਮ ਨਹੀਂ ਕਰਦਾ ਪਰ ਜੇ ਕੋਈ ਚੰਗਾ (ਕੀਤਾ) ਹੈ ਤਾਂ ਉਹ ਉਸ ਨੂੰ ਦੁੱਗਣਾ ਕਰ ਦਿੰਦਾ ਹੈ।' (4:40)

ਨਬੀ (ਸ.ਅ.ਵ) ਨੇ ਅੱਗੇ ਕਿਹਾ, "ਫਿਰ ਨਬੀ ਅਤੇ ਮੋਮਿਨ ਅਤੇ ਫਰਿਸਤੇ ਸਿਫ਼ਾਰਿਸ ਕਰਨਗੇ, ਅਤੇ (ਸਭ ਤੋਂ ਅਖੀਰ ਵਿਚ) ਅੱਲ੍ਹਾ ਜੱਬਾਰ ਕਹੇਗਾ, 'ਹੁਣ ਮੇਰੀ ਸਿਫ਼ਾਰਿਸ ਰਹਿੰਦੀ ਹੈ। ਫਿਰ ਅੱਲ੍ਹਾ ਜਹੰਨਮ ਵਿੱਚੋਂ ਇੱਕ ਮੁੱਠੀ ਭਰੇਗਾ ਅਤੇ ਅਜਿਹੇ ਲੋਕਾਂ ਨੂੰ ਬਾਹਰ ਕੱਢੇਗਾ ਜਿਹੜੇ ਸੜ ਕੇ ਕੋਲੇ ਹੋ ਚੁੱਕੇ ਹੋਣਗੇ , ਅਤੇ ਉਨ੍ਹਾਂ ਨੂੰ ਜੰਨਤ  ਦੇ ਪ੍ਰਵੇਸ਼ ਦੁਆਰ 'ਤੇ ਇੱਕ ਨਦੀ ਵਿੱਚ ਸੁੱਟ ਦਿੱਤਾ ਜਾਵੇਗਾ, ਜਿਸ ਨੂੰ (ਆਬੇ ਹਯਾਤ ) ਜੀਵਨ ਦਾ ਪਾਣੀ ਕਿਹਾ ਜਾਂਦਾ ਹੈ। ਉਹ ਇਸ ਦੇ ਕਿਨਾਰਿਆਂ 'ਤੇ ਉੱਗਣਗੇ, ਜਿਵੇਂ ਕਿ ਤੂਫ਼ਾਨ ਦੁਆਰਾ ਚੁੱਕਿਆ ਗਿਆ ਬੀਜ ਉੱਗਦਾ ਹੈ। ਤੁਸੀਂ ਦੇਖਿਆ ਹੈ ਕਿ ਇਹ ਇੱਕ ਚੱਟਾਨ ਦੇ ਕੋਲ ਜਾਂ ਦਰੱਖਤ ਦੇ ਕੋਲ ਕਿਵੇਂ ਵਧਦਾ ਹੈ, ਅਤੇ ਕਿਵੇਂ ਸੂਰਜ ਦਾ ਸਾਹਮਣਾ ਕਰਨ ਵਾਲਾ ਪਾਸਾ ਆਮ ਤੌਰ 'ਤੇ ਹਰਾ ਹੁੰਦਾ ਹੈ ਜਦੋਂ ਕਿ ਛਾਂ ਦਾ ਸਾਹਮਣਾ ਕਰਨ ਵਾਲਾ ਪਾਸਾ ਚਿੱਟਾ ਹੁੰਦਾ ਹੈ। ਉਹ ਲੋਕ (ਜ਼ਿੰਦਗੀ ਦੀ ਨਦੀ ਵਿੱਚੋਂ) ਮੋਤੀਆਂ ਵਾਂਗ ਬਾਹਰ ਨਿਕਲਣਗੇ, ਅਤੇ ਉਹਨਾਂ ਦੀਆਂ ਗਰਦਣਾ ਉੱਪਰ ਮੋਹਰ ਕਰ ਲਗਾ ਦਿੱਤੀ ਜਾਵੇਗੀ (ਕੇ ਇਹ ਅੱਲਾਹ ਦੇ ਆਜਾਦ ਕਰਦਾ ਗੁਲਾਮ ਹਨ ), ਅਤੇ ਫਿਰ ਉਹ ਜੰਨਤ  ਵਿੱਚ ਦਾਖਲ ਹੋਣਗੇ, ਅਤੇ ਜੰਨਤ ਦੇ ਲੋਕ ਓਹਨਾਂ ਨੂੰ ਅਤਕਾ ਉਰ ਰਹਿਮਾਨ ਕਹਿਣਗੇ, (ਇਹ ਉਹ ਲੋਕ ਹਨ ਜੋ ਰਹਿਮਾਨ ਦੁਆਰਾ ਆਜਾਦ   ਕੀਤੇ ਗਏ ਹਨ). ਉਸ ਨੇ ਉਨ੍ਹਾਂ ਨੂੰ ਬਿਨਾਂ ਕੋਈ ਚੰਗੇ ਕੰਮ ਕੀਤੇ ਅਤੇ (ਆਪਣੇ ਲਈ) ਕੋਈ ਭਲਾਈ ਭੇਜੇ ਬਿਨਾਂ ਉਨ੍ਹਾਂ ਨੂੰ ਜੰਨਤ ਵਿੱਚ ਦਾਖਲ ਕੀਤਾ ਹੈ।' ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਹਾਡੇ ਲਈ ਉਹ ਹੈ ਜੋ ਤੁਸੀਂ ਦੇਖਿਆ ਹੈ ਅਤੇ ਇਸ ਦੇ ਬਰਾਬਰ ਵੀ ਹੈ।
ਸਹੀ ਬੁਖਾਰੀ, 7439

ਹਜ਼ਰਤ ਅਤਾ ਬਿਨ ਯਜ਼ੀਦ ਬਿਆਨ ਕਰਦੇ ਹਨ ਕਿ ਮੈਂ ਹਜ਼ਰਤ ਅਬੂ ਹੁਰੈਰਾ ਅਤੇ ਹਜ਼ਰਤ ਅਬੂ ਸਈਦ ਦੇ ਕੋਲ ਬੈਠਾ ਸੀ। ਉਨ੍ਹਾਂ ਵਿਚੋਂ ਇਕ ਨੇ ਸਫ਼ਆਤ ਵਾਲੀ ਹਦੀਸ ਸੁਣਾਈ ਅਤੇ ਦੂਜੇ ਚੁੱਪ ਬੈਠੇ ਰਹੇ । ਉਸ (ਸਹਾਬੀ) ਨੇ ਕਿਹਾ: ਫ਼ਰਿਸ਼ਤੇ ਆਉਣਗੇ ਅਤੇ ਸਿਫਾਰਸ਼ ਕਰਨਗੇ। ਸਾਰੇ ਨਬੀ (ਸ.ਅ.ਵ) ਵੀ ਸਿਫਾਰਸ਼ ਕਰਨਗੇ. ਫਿਰ ਉਹਨਾਂ ਨੇ ਪੁਲ ਸਿਰਾਤ ਦਾ ਜ਼ਿਕਰ ਕੀਤਾ ਅਤੇ ਕਿਹਾ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: "ਮੈਂ ਇਸਨੂੰ ਸਭ ਤੋਂ ਪਹਿਲਾਂ ਪਾਰ ਕਰਾਂਗਾ." ਫਿਰ, ਜਦੋਂ ਅੱਲ੍ਹਾ ਆਪਣੇ ਬੰਦਿਆਂ ਦੇ ਦਰਮਿਆਨ ਫੈਸਲਾ ਕਰਨ ਤੋਂ ਫ਼ਾਰਿਗ ਹੋ ਜਾਵੇਗਾ ਅਤੇ ਜਿਨ੍ਹਾਂ ਨੂੰ ਉਹ (ਜਹਨੰਮ ਦੀ) ਅੱਗ ਵਿੱਚੋਂ ਕੱਢਣਾ ਚਾਹੇਗਾ ਉਹਨਾਂ ਨੂੰ ਕੱਢਣਾ ਸ਼ੁਰੂ ਕਰ ਦੇਵੇਗਾ ,ਤਾਂ ਉਹ ਫ਼ਰਿਸ਼ਤਿਆਂ ਅਤੇ ਨਬੀ (ਸ.ਅ.ਵ)ਆਂ ਨੂੰ ਸਫ਼ਆਤ (ਸਿਫ਼ਾਰਸ਼ ) ਕਰਨ ਦਾ ਹੁਕਮ ਦੇਵੇਗਾ, ਤਦ ਉਨ੍ਹਾਂ ਨੂੰ ਸਜਦੇ ਦੇ ਨਿਸ਼ਾਨਾ ਤੋਂ ਪਹਿਚਾਣਿਆ ਜਾਵੇਗਾ ਕਿਉਂਕਿ ਅੱਗ ਮਨੁੱਖ ਦੇ ਹਰੇਕ ਅੰਗ ਨੂੰ ਸਾੜ ਦੇਵੇਗੀ, ਪਰ ਉਹ ਸਜਦੇ ਵਾਲੇ ਸਥਾਨਾਂ ਨੂੰ ਨਹੀਂ ਸਾੜੇਗੀ, (ਨਰਕ ਵਿੱਚੋਂ ਕੱਢਣ ਤੋਂ ਬਾਅਦ ) ਉਹਨਾਂ ਉੱਪਰ ਆਬੇ ਹਯਾਤ (ਜੀਵਨ ਦਾ ਪਾਣੀ) ਡੋਲ੍ਹਿਆ ਜਾਵੇਗਾ, ਤਾਂ ਉਹ ਹੜ੍ਹ ਦੇ ਕੂੜੇ ਵਿੱਚ ਉੱਗ ਰਹੇ ਅਨਾਜ ਵਾਂਗ (ਖ਼ੂਬਸੂਰਤ ਬਣਕੇ ) ਉੱਗਣਗੇ"

## ਸੁਨਨ ਨਸਾਈ 1141 (ਸਹੀ)

ਹਜ਼ਰਤ ਅਬੂ ਸਈਦ ਅਲ-ਖੁਦਰੀ ਨੇ ਕਿਹਾ: ਮੈਂ ਅੱਲ੍ਹਾ ਦੇ ਨਬੀ (ਸ.ਅ.ਵ) ਨੂੰ ਇਹ ਕਹਿੰਦੇ ਹੋਏ ਸੁਣਿਆ: "ਤੁਸੀਂ ਇਸ ਸੰਸਾਰ ਵਿੱਚ ਆਪਣੇ ਅਧਿਕਾਰਾਂ ਲਈ ਓਨਾ ਝਗੜਾ ਨਹੀਂ ਕਰਦੇ ਜਿੰਨਾ ਮੋਮਿਨ ਆਪਣੇ ਰੱਬ ਦੇ ਨਾਲ ਆਪਣੇ ਉਹਨਾਂ ਮੁਸਲਮਾਨ ਭਰਾਵਾਂ ਲਈ ਕਰਨਗੇ ਜੋ ਅੱਗ ਵਿੱਚ ਦਾਖਲ ਕੀਤੇ ਜਾਣਗੇ ।" ਉਹ (ਮੋਮਿਨ) ਕਹਿਣਗੇ: ਹੇ ਸਾਡੇ ਰੱਬ ! ਇਹ ਸਾਡੇ ਮੁਸਲਮਾਨ ਭਰਾ ਹਨ ਜੋ ਸਾਡੇ ਨਾਲ ਨਮਾਜ਼, ਰੋਜ਼ੇ ਅਤੇ ਹੱਜ ਕਰਦੇ

ਸਨ, ਤੁਸੀਂ ਉਨ੍ਹਾਂ ਨੂੰ ਅੱਗ ਵਿਚ ਸੁੱਟ ਦਿੱਤਾ ਹੈ? ਅੱਲ੍ਹਾ ਕਹੇਗਾ:  ਜਾਓ ਜਿਨ੍ਹਾਂ ਨੂੰ ਤੁਸੀਂ ਜਾਣਦੇ ਹੋ  ਉਨ੍ਹਾਂ ਨੂੰ ਬਾਹਰ ਕੱਢ ਲਿਆਓ, ਉਹ ਜਾਣਗੇ ਅਤੇ ਉਨ੍ਹਾਂ ਦੇ ਚਿਹਰਿਆਂ ਤੋਂ ਉਨ੍ਹਾਂ ਨੂੰ ਪਹਿਚਾਣ ਲੈਣਗੇ, ਉਨ੍ਹਾਂ ਵਿੱਚੋਂ ਕੁਝ ਨੂੰ ਉਨ੍ਹਾਂ ਦੀਆਂ ਅੱਧੀਆਂ ਲੱਤਾਂ ਤੱਕ ਅਤੇ ਕੁਝ ਨੂੰ ਉਨ੍ਹਾਂ ਦੇ ਗਿੱਟਿਆਂ ਤੱਕ ਅੱਗ ਹੋਵੇਗੀ , ਉਹ ਉਨ੍ਹਾਂ ਨੂੰ ਬਾਹਰ ਲੈ ਆਉਣਗੇ ਅਤੇ ਕਹਿਣਗੇ: ਹੇ ਰੱਬ ! ਜਿਹਨਾਂ ਦੇ ਬਾਰੇ ਤੁਸੀਂ ਕਿਹਾ ਸੀ ਉਹ ਤਾਂ ਅਸੀਂ ਕੱਢ ਲਿਆਏ , ਤਾਂ  ਅੱਲ੍ਹਾ ਕਹੇਗਾ: ਜਿਨ੍ਹਾਂ ਦੇ ਦਿਲਾਂ ਵਿਚ ਇਕ ਦੀਨਾਰ ਦੇ ਬਰਾਬਰ ਈਮਾਨ ਹੈ, ਉਨ੍ਹਾਂ ਨੂੰ ਵੀ ਬਾਹਰ ਕੱਢੋ, ਫਿਰ ਉਹ ਕਹੇਗਾ: (ਉਨ੍ਹਾਂ ਨੂੰ ਵੀ ਕੱਢੋ) ਜਿਨ੍ਹਾਂ ਦੇ ਦਿਲਾਂ ਵਿਚ ਅੱਧੇ ਦੀਨਾਰ ਦੇ ਬਰਾਬਰ ਇਮਾਨ ਹੈ  , ਇੱਥੋਂ ਤੱਕ ਕੇ ਆਖੇਗਾ ਉਹਨਾਂ ਨੂੰ ਵੀ ਲੈ ਆਉ  ਜਿਨ੍ਹਾਂ ਦੇ ਦਿਲਾਂ ਵਿੱਚ ਇੱਕ ਜ਼ਰਾ ਬਰਾਬਰ ਵੀ ਇਮਾਨ ਹੈ (ਇਮਾਨ ਦਾ ਇੱਕ ਅੰਸ਼ ਵੀ ਹੈ )। ਹਜ਼ਰਤ ਅਬੂ ਸਈਦ ਖੁਦਰੀ ਨੇ ਕਿਹਾ: ਜੋ ਵੀ ਇਸ ਹਦੀਸ ਦੀ ਪੁਸ਼ਟੀ ਕਰਨ 'ਤੇ ਸੰਦੇਹ ਵਿੱਚ ਹੈ
ਉਸ ਨੂੰ ਇਹ ਆਇਤ ਪੜ੍ਹਣੀ ਚਾਹੀਦੀ ਹੈ
ਯਕੀਨਨ, ਅੱਲ੍ਹਾ ਮਾਫ਼ ਨਹੀਂ ਕਰੇਗਾ ਕਿ ਉਸ ਨਾਲ ਕੋਈ ਸ਼ਰੀਕ ਠਹਿਰਾਇਆ ਜਾਵੇ , ਪਰ ਇਸਤੋਂ ਇਲਾਵਾ ਦੂਸਰੇ ਗੁਨਾਹ ਜਿਸਦੇ ਲਈ ਚਾਹੇ ਮਾਫ ਕਰ ਦੇਵੇਗਾ ।
ਨਸਾਈ 5013 (ਸਹੀ)

ਅੱਲ੍ਹਾ ਦੇ ਨਬੀ (ਸ.ਅ.ਵ)  ਨੇ ਕਿਹਾ: "ਅੱਲ੍ਹਾ ਦੇ  ਨਜ਼ਦੀਕ  ਇੱਕ ਸ਼ਹੀਦ ਲਈ ਛੇ ਇਨਾਮ ਹਨ, (1) ਖੂਨ ਦੀ ਪਹਿਲੀ ਬੂੰਦ ਡਿੱਗਦੇ ਹੀ ਉਸਨੂੰ ਮਾਫ਼ ਕਰ ਦਿੱਤਾ ਜਾਂਦਾ ਹੈ, (2) ਉਹ ਜੰਨਤ ਵਿਚਲੀ ਆਪਣੀ ਜਗ੍ਹਾ ਨੂੰ ਵੇਖਦਾ ਹੈ, (3) ਉਹ ਅਜ਼ਾਬ ਏ ਕਬਰ ਤੋਂ ਸੁਰੱਖਿਅਤ ਹੈ। (4) ਉਹ  (ਵੱਡੇ ਦਹਿਸ਼ਤ ਦੇ ਦਿਨ-ਹਸ਼ਰ ਦੇ ਮੈਦਾਨ ਵਿੱਚ)  ਸੁਰੱਖਿਅਤ ਰਹੇਗਾ, (5) ਉਸ ਦੇ ਸਿਰ 'ਤੇ ਸਨਮਾਨ ਦਾ ਤਾਜ ਰੱਖਿਆ ਜਾਵੇਗਾ। ਜਿਸਦਾ ਇੱਕ (ਹੀਰਾ) ਰੂਬੀ ਸੰਸਾਰ

ਅਤੇ ਇਸ ਦੀਆਂ ਸਾਰੀਆਂ ਚੀਜ਼ਾਂ ਨਾਲੋਂ ਬਿਹਤਰ ਹੈ, (6) 72 ਹੂਰਾਂ ਨਾਲ ਉਸਦਾ ਨਿਕਾਹ ਕੀਤਾ ਜਾਵੇਗਾ, ਅਤੇ ਉਸਦੇ ਸੱਤਰ ਰਿਸ਼ਤੇਦਾਰਾਂ ਦੇ ਸਬੰਧ ਵਿੱਚ ਉਸਦੀ ਸਫ਼ਆਤ ਸਵੀਕਾਰ ਕੀਤੀ ਜਾਵੇਗੀ।
ਇਮਾਮ ਤਿਰਮਿਜੀ ਕਹਿੰਦੇ ਹਨ: ਇਹ ਹਦੀਸ ਹਸਨ ਗਰੀਬ ਹੈ।
ਤਿਰਮੀਜ਼ੀ 1663 (ਸਹੀ)

ਅਬਦੁੱਲਾ ਬਿਨ ਸ਼ਕੀਕ ਕਹਿੰਦੇ ਹਨ: ਮੈਂ ਇਲਯਾ ਵਿੱਚ ਇੱਕ ਸਮੂਹ ਦੇ ਨਾਲ ਸੀ, ਅਤੇ ਉਹਨਾਂ ਵਿੱਚੋਂ ਇੱਕ ਨੇ ਕਿਹਾ ਕਿ ਮੈਂ ਅੱਲ੍ਹਾ ਦੇ ਨਬੀ (ਸ.ਅ.ਵ) ਨੂੰ ਇਹ ਫਰਮਾਉਂਦੇ ਹੋਏ ਸੁਣਿਆ ਹੈ: ਕਿ "ਮੇਰੀ ਉੱਮਤ ਦੇ ਇੱਕ ਸ਼ਖਸ ਦੀ ਸਫ਼ਆਤ ਨਾਲ,"ਬਨੀ ਤਮੀਮ ਦੇ ਕਬੀਲੇ ਦੇ" ਲੋਕਾਂ ਦੀ ਗਿਣਤੀ ਤੋਂ ਵੱਧ ਲੋਕ ਜੰਨਤ ਵਿੱਚ ਦਾਖਲ ਹੋਣਗੇ, ਕਿਸੇ ਨੇ ਕਿਹਾ: ਅੱਲ੍ਹਾ ਦੇ ਨਬੀ (ਸ.ਅ.ਵ)! ਕੀ ਉਹ ਵਿਅਕਤੀ ਤੁਹਾਡੇ ਤੋਂ ਇਲਾਵਾ ਕੋਈ ਹੋਰ ਹੋਵੇਗਾ? ਤਾਂ ਨਬੀ (ਸ.ਅ.ਵ) ਕਿਹਾ: 'ਹਾਂ, ਮੇਰੇ ਤੋਂ ਇਲਾਵਾ ਕੋਈ ਹੋਰ ਹੋਵੇਗਾ', ਫਿਰ ਜਦੋਂ ਉਹ (ਹਦੀਸ ਦਾ ਵਰਣਨ ਕਰਨ ਵਾਲਾ ਇਨਸਾਨ) ਖੜ੍ਹਾ ਹੋਇਆ ਤਾਂ ਮੈਂ ਪੁੱਛਿਆ: ਉਹ ਕੌਣ ਹਨ? ਲੋਕਾਂ ਨੇ ਕਿਹਾ ਕਿ ਇਹ ਇਬਨੇ ਅਬੀ ਜੁਜ਼ਆ (ਰ.ਅ) (ਸਹਾਬੀ) ਹਨ।
ਇਮਾਮ ਤਿਰਮਿਜੀ ਕਹਿੰਦੇ ਹਨ
1-ਇਹ ਹਦੀਸ ਹਸਨ ਸਹੀ ਗਰੀਬ ਹੈ
2-ਇਬਨੇ ਅਬੀ ਜੁਜ਼ਆਆ (ਰ.ਅ.) ਨੂੰ ਅਬਦੁੱਲਾ ਕਿਹਾ ਜਾਂਦਾ ਹੈ,
ਉਹਨਾਂ ਤੋਂ ਸਿਰਫ ਇਹੀ ਇੱਕ ਹਦੀਸ ਮਸ਼ਹੂਰ ਹੈ।
ਤਿਰਮੀਜ਼ੀ 2438 (ਸਹੀ)

## ਜੰਨਤ ਦੇ ਦਰਜੇ ਵਧਾਉਣ ਲਈ ਕੀਤੀ ਗਈ ਸਫ਼ਆਤ

ਉੱਮੇ ਸਲਮਾ ਰਜ ਤੋਂ ਰਵਾਇਤ ਹੈ ਕਿ
ਅੱਲ੍ਹਾ ਦੇ ਨਬੀ (ਸ.ਅ.ਵ) ਅਬੂ ਸਲਮਾ (ਜਦ ਉਹਨਾਂ ਦੀ ਮੌਤ ਹੋ ਗਈ) ਕੋਲ ਆਏ । ਉਹਨਾਂ ਦੀਆਂ ਅੱਖਾਂ (ਪੱਕੇ ਤੌਰ) 'ਤੇ ਖੁੱਲ੍ਹੀਆਂ ਸਨ। ਨਬੀ (ਸ.ਅ.ਵ) ਨੇ ਉਨ੍ਹਾਂ ਨੂੰ ਬੰਦ ਕਰ ਦਿੱਤਾ, ਅਤੇ ਫਿਰ ਕਿਹਾ: ਜਦੋਂ ਰੂਹ ਕੱਢ ਕੇ ਲਿਜਾਈ ਜਾਂਦੀ ਹੈ ਤਾਂ ਨਜ਼ਰ ਉਸ ਦਾ ਪਿੱਛਾ ਕਰਦੀ ਹੈ।
ਉਹਨਾਂ ਦੇ ਪਰਿਵਾਰ ਦੇ  ਕੁਝ ਲੋਕ ਰੋ ਅਤੇ ਚਿੱਲਾ ਰਹੇ ਸਨ , ਇਸ ਲਈ ਨਬੀ (ਸ.ਅ.ਵ) ਨੇ ਕਿਹਾ: ਆਪਣੇ ਲਈ ਚੰਗੇ ਤੋਂ ਇਲਾਵਾ ਹੋਰ ਕੁਝ ਨਾ ਮੰਗੋ, ਕਿਉਂਕਿ ਜੋ ਤੁਸੀਂ ਕਹਿੰਦੇ ਹੋ ਉਸਤੇ ਫ਼ਰਿਸ਼ਤੇ "ਆਮੀਨ" ਕਹਿੰਦੇ ਹਨ। ਫਿਰ ਨਬੀ (ਸ.ਅ.ਵ) ਨੇ ਕਿਹਾ: ਹੇ ਅੱਲ੍ਹਾ, ਅਬੂ ਸਲਮਾ ਨੂੰ ਮਾਫ ਕਰੋ, ਸਹੀ ਮਾਰਗਦਰਸ਼ਨ ਵਾਲਿਆਂ ਵਿੱਚ ਉਸਦਾ ਦਰਜਾ ਵਧਾਓ, ਉਸਨੂੰ ਉਸਦੀ ਸੰਤਾਨ ਵਿੱਚ ਇੱਕ ਉੱਤਰਾਧਿਕਾਰੀ ਪ੍ਰਦਾਨ ਕਰੋ ਜੋ ਬਚੇ ਹੋਏ ਹਨ। ਹੇ ਰੱਬ ਉਲ ਆਲਾਮੀਨ, ਸਾਨੂੰ ਅਤੇ ਉਸਨੂੰ ਮਾਫ ਕਰੋ, ਅਤੇ ਉਸਦੀ ਕਬਰ ਨੂੰ ਖੁੱਲਾ (ਵਿਸ਼ਾਲ) ਕਰ ਦਵੋ, ਅਤੇ ਉਸਨੂੰ ਇਸ ਵਿੱਚ ਨੂਰ ਪ੍ਰਦਾਨ ਕਰੋ।
ਸਹੀ ਮੁਸਲਿਮ 920 a (2003)

## ਉਹਨਾਂ ਲਈ ਜੋ ਗੁਨਾਹਗਾਂ ਦੀ ਵਜ੍ਹਾ ਨਾਲ ਜਹੱਨਮ ਦੇ ਹੱਕਦਾਰ, ਪਰ ਜਹੱਨਮ ਵਿੱਚ ਦਾਖਿਲੇ ਤੋਂ ਪਹਿਲਾਂ ਸਫ਼ਆਤ।

ਹਜ਼ਰਤ ਅਬਦੁੱਲਾ ਬਿਨ ਅੱਬਾਸ (ਰ.) ਤੋਂ ਰਵਾਇਤ  ਹੈ ਕਿ ਉਨ੍ਹਾਂ ਦੇ ਇੱਕ ਪੁੱਤਰ ਦੀ ਮੌਤ ਕਾਦੀਦ ਜਾਂ ਇਸਫਾਨ ਵਿੱਚ ਹੋ ਗਈ, ਉਹਨਾਂ ਨੇ ਕਿਹਾ: "ਕੁਰੈਬ! ਵੇਖੋ, ਉਹਨਾਂ ਦੇ (ਨਮਾਜ ਏ ਜਨਾਜੇ) ਲਈ ਕਿੰਨੇ ਲੋਕ  ਇਕੱਠੇ ਹੋਏ ਹਨ." ਜਦੋਂ ਮੈਂ ਬਾਹਰ ਗਿਆ ਤਾਂ ਮੈਂ ਦੇਖਿਆ ਕਿ (ਕਾਫ਼ੀ) ਲੋਕ ਉਸ ਦੀ ਖ਼ਾਤਰ ਇਕੱਠੇ ਹੋ ਚੁੱਕੇ ਸਨ , ਇਸ ਲਈ ਮੈਂ ਉਨ੍ਹਾਂ ਨੂੰ ਸੂਚਿਤ ਕੀਤਾ। ਤਾਂ ਉਹਨਾਂ ਪੁੱਛਿਆ ਕੀ ਚਾਲੀ (ਕ ਲੋਕ) (40) ਹੋਣਗੇ  : ਤਾਂ ਮੈਂ ਕਿਹਾ ਹਾਂ, ਤਾਂ ਉਹਨਾਂ ਨੇ ਕਿਹਾ: ਉਸਨੂੰ (ਮੁਰਦੇ) ਨੂੰ (ਘਰ ਤੋਂ) ਬਾਹਰ ਲੈ ਜਾਓ ਕਿਉਂਕਿ ਮੈਂ ਅੱਲ੍ਹਾ ਦੇ ਨਬੀ (ਸ.ਅ.ਵ)  ਨੂੰ ਇਹ ਕਹਿੰਦੇ ਹੋਏ ਸੁਣਿਆ ਹੈ: ਜੋ ਕੋਈ ਵੀ ਮੁਸਲਮਾਨ ਮਰ ਜਾਂਦਾ ਹੈ,ਅਤੇ ਉਸਦੇ ਨਮਾਜ਼ ਏ ਜਨਾਜ਼ਾ ਵਿੱਚ 40 ਅਜਿਹੇ ਆਦਮੀ ਸ਼ਾਮਿਲ ਹੁੰਦੇ ਹਨ  ਜੋ ਅੱਲ੍ਹਾ ਨਾਲ ਸ਼ਿਰਕ ਨਹੀਂ ਕਰਦੇ ,ਤਾਂ  ਅੱਲ੍ਹਾ ਤਾਅਲਾ (ਇਸ ਮਰਨ ਵਾਲੇ ਦੇ ਬਾਰੇ)  ਉਨ੍ਹਾਂ (40 ਤੌਹੀਦ ਪਰਸਤਾਂ) ਦੀ ਸਿਫ਼ਾਰਸ਼  ਕੁਬੂਲ ਕਰ ਲੈਂਦਾ ਹੈ।
ਸਹੀ ਮੁਸਲਿਮ 948 (2072)  (2199)

# ਰੋਜ਼ਾ ਅਤੇ ਕੁਰਆਨ ਕਿਆਮਤ ਦੇ ਦਿਨ ਇਨਸਾਨ ਲਈ ਸਿਫ਼ਾਰਸ਼ ਕਰਨਗੇ

ਅਬਦੁੱਲਾ ਇਬਨ ਅਮਰ ਤੋਂ ਰਵਾਇਤ ਹੈ ਕਿ : ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ, "ਰੋਜ਼ਾ ਅਤੇ ਕੁਰਆਨ ਕਿਆਮਤ ਦੇ ਦਿਨ ਇਨਸਾਨ ਲਈ ਸਿਫ਼ਾਰਸ਼ ਕਰਨਗੇ। ਰੋਜ਼ਾ ਕਹੇਗਾ: ਹੇ ਰੱਬ, ਮੈਂ ਉਸਨੂੰ ਦਿਨ ਵੇਲੇ ਭੋਜਨ ਅਤੇ ਇੱਛਾਵਾਂ ਤੋਂ ਰੋਕਿਆ ਸੀ, ਇਸ ਲਈ ਮੈਨੂੰ ਉਸਦੇ ਲਈ ਸਫ਼ਆਤ ਕਰਨ ਦਿਓ. ਕੁਰਆਨ ਕਹੇਗਾ: ਹੇ ਰੱਬ, ਮੈਂ ਉਸ ਨੂੰ ਰਾਤ ਨੂੰ ਸੌਣ ਤੋਂ ਰੋਕਿਆ ਸੀ, ਇਸ ਲਈ ਮੈਨੂੰ ਉਸ ਲਈ ਸਿਫਾਰਸ਼ ਕਰਨ ਦਿਓ. ਇਸ ਤਰ੍ਹਾਂ, ਉਹ ਦੋਵੇਂ ਉਸ ਲਈ ਸਿਫਾਰਸ਼ ਕਰਨਗੇ।”

ਮੁਸਨਦ ਅਹਿਮਦ
ਸੇਖ ਅਲਬਾਨੀ ਦੇ ਅਨੁਸਾਰ ਸਹੀ
ਸਹੀ ਅਲ ਜਾਮਿ (7329)
ਤਰਗੀਬ ਵ ਤਰਹੀਬ 973 (ਸਹੀ)

## ਕੁਰਆਨ ਅਤੇ ਇਸ ਦੀਆ ਕੁੱਝ ਸੂਰਤਾਂ ਦੁਆਰਾ ਸਿਫ਼ਾਰਿਸ਼

ਇਹ ਅਬੂ ਹੁਰੈਰਾ (ਰਾ) ਤੋਂ ਰਵਾਇਤ ਹੈ  ਕਿ ਨਬੀ (ਸ.ਅ.ਵ) ਨੇ ਫ਼ਰਮਾਇਆ: "ਕੁਰਆਨ ਦੀਆਂ ਤੀਹ ਆਇਤਾਂ ਦੀ ਇੱਕ ਸੂਰਤ ਹੈ ਜਿਸਨੇ ਇੱਕ ਆਦਮੀ ਲਈ ਸਿਫਾਰਸ਼ ਕੀਤੀ ਅਤੇ ਉਸਨੂੰ ਮਾਫ਼ ਕਰ ਦਿੱਤਾ ਗਿਆ।"
ਇਹ ਸੂਰਤ (ਸੁਰਾਹ ਮੁਲਕ '67') ਹੈ।
ਇਮਾਮ ਤਿਰਮਿਜੀ ਕਹਿੰਦੇ ਹਨ:
ਇਹ ਹਦੀਸ ਹਸਨ ਹੈ। ਤਿਰਮੀਜ਼ੀ 2891 (ਹਸਨ)
ਨਬੀ (ਸ.ਅ.ਵ) ਨੇ ਫ਼ਰਮਾਇਆ
ਕੁਰਆਨ ਜਾਂ ਤਾਂ ਤੁਹਾਡੇ ਹੱਕ ਵਿੱਚ ਜਾਂ ਤੁਹਾਡੇ ਵਿਰੁੱਧ ਇੱਕ ਸਬੂਤ ਹੈ
ਇਬਨੇ ਮਾਜਾ 280 (ਸਹੀ)

ਕੁਰਆਨ ਇਸ ਲਈ ਨਾਜ਼ਿਲ ਕੀਤਾ ਗਿਆ ਹੈ ਤਾਂ ਕੇ ਇਸ ਉੱਪਰ ਅਮਲ ਕੀਤਾ ਜਾਵੇ। ਇਸ ਲਈ ਜੋ ਕੋਈ ਇਸ ਨੂੰ ਪੜ੍ਹਦਾ ਹੈ ਅਤੇ ਇਸ 'ਤੇ ਅਮਲ ਕਰਦਾ ਹੈ, ਤਾਂ ਕੁਰਆਨ ਫੈਸਲੇ (ਨਿਆਂ) ਦੇ ਦਿਨ ਉਸ ਦੇ ਹੱਕ ਵਿਚ ਗਵਾਹੀ ਦੇਵੇਗਾ।
ਉਦਾਹਰਨ ਲਈ, ਪਵਿੱਤਰ ਕੁਰਆਨ ਦੀਆਂ ਕੁਝ ਸੂਰਤਾਂ:
ਸੂਰਾਹ ਬਕਰਾਹ ਅਤੇ ਆਲੇ ਇਮਰਾਨ ਬਾਰੇ ਇਹ ਰਵਾਇਤ ਹੈ ਕਿ ਉਹਨਾਂ ਦੀ ਤਿਲਾਵਤ  ਕਰਨ ਵਾਲੇ ਦੇ ਹੱਕ ਵਿਚ ਗਵਾਹੀ ਅਤੇ ਸਿਫਾਰਸ਼ ਕਰਨਗੀਆਂ ।
(ਸਹੀ ਮੁਸਲਿਮ, 804)

ਨਿਆਂ ਦੇ ਦਿਨ ਸਿਫਾਰਸ਼ ਹੋਵੇਗੀ ਸਭ ਤੋਂ ਪਹਿਲਾਂ, ਨਬੀ (ਸ.ਅ.ਵ) ਸਿਫਾਰਸ਼ ਕਰਨਗੇ ਉਹਨਾਂ ਤੋਂ ਬਾਅਦ, ਦਰਜਾ ਬ ਦਰਜਾ ਮੋਮਿਨਾ ਨੂੰ ਸਿਫਾਰਸ਼ ਕਰਨ ਦੀ ਇਜਾਜ਼ਤ ਦਿੱਤੀ ਜਾਵੇਗੀ।
ਸਿਫਾਰਸ਼ ਕੇਵਲ ਉਸ ਵਿਅਕਤੀ ਦੁਆਰਾ ਕੀਤੀ ਜਾਵੇਗੀ ਜਿਸਨੂੰ ਅੱਲ੍ਹਾ ਦੁਆਰਾ ਆਗਿਆ ਦਿੱਤੀ ਗਈ ਹੈ ਅਤੇ ਉਹ ਸੀਮਤ ਗਿਣਤੀ ਦੇ ਲੋਕਾਂ ਲਈ ਸਿਫਾਰਸ਼ ਕਰਨ ਦੇ ਯੋਗ ਹੋਵੇਗਾ
ਕੁਰਾਨ ਦਾ ਹਾਫਿਜ਼ ਜੋ ਇਸ ਦੀਆਂ ਸਿੱਖਿਆਵਾਂ ਦੀ ਪਾਲਣਾ ਕਰਦਾ ਹੈ ਉਹ ਵੀ ਸਿਫਾਰਸ਼ ਕਰੇਗਾ। ਸ਼ਹੀਦ ਵੀ ਸਿਫਾਰਸ਼ ਕਰਨਗੇ
ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ ਕਿ ਸ਼ਹੀਦ ਦੀ ਸਿਫਾਰਸ਼ ਉਸਦੇ ਅਜ਼ੀਜ਼ ਅਤੇ ਰਿਸ਼ਤੇਦਾਰਾਂ ਵਿੱਚੋਂ ਸੱਤਰ ਦੇ ਹੱਕ ਵਿੱਚ ਕੁਬੂਲ ਕੀਤੀ ਜਾਵੇਗੀ ।

## ਮਦੀਨੇ ਵਿੱਚ ਇਮਾਨ ਦੀ ਹਾਲਤ ਵਿੱਚ ਮੌਤ ਆਉਣਾ

ਹਜ਼ਰਤ ਅਬਦੁੱਲਾ ਬਿਨ ਉਮਰ ਤੋਂ ਰਵਾਇਤ ਹੈ ਕੇ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਤੁਹਾਡੇ ਵਿੱਚੋਂ ਜੋ ਕੋਈ ਵੀ ਮਦੀਨੇ ਵਿੱਚ ਮਰਨ ਦੇ ਯੋਗ ਹੈ, ਉਸਨੂੰ ਅਜਿਹਾ ਕਰਨਾ ਚਾਹੀਦਾ ਹੈ। ਜੋ ਕੋਈ ਇੱਥੇ ਮਰੇਗਾ, ਮੈਂ ਉਸਦੇ ਹੱਕ ਵਿੱਚ ਗਵਾਹੀ ਦਿਆਂਗਾ
ਇਬਨੇ ਮਾਜਾ 3112 (ਸਹੀ)

ਕਿਸੇ ਵਿਅਕਤੀ ਦੀ  ਕਿਸੇ ਵਿਸ਼ੇਸ਼ ਸਥਾਨ 'ਤੇ ਮੌਤ ਆਉਣਾ ਉਸਦੇ ਵਸ ਵਿੱਚ ਨਹੀਂ ਹੈ, ਪਰ ਉਹ ਆਪਣੀ ਜ਼ਿੰਦਗੀ ਦਾ ਆਖਰੀ ਹਿੱਸਾ ਮਦੀਨੇ ਵਿਚ ਬਿਤਾਉਣ ਦੀ ਕੋਸ਼ਿਸ਼ ਅਤੇ ਇੱਥੇ ਹੀ ਮੌਤ ਆਉਣ ਦੀ ਦੁਆ ਕਰ ਸਕਦਾ ਹੈ।
2. ਮਦੀਨੇ ਵਿੱਚ ਮੌਤ ਆਉਣਾ ਇੱਕ ਸਨਮਾਨ ਦੀ ਗੱਲ ਹੈ, ਕਿਉਂਕਿ ਨਬੀ (ਸ.ਅ.ਵ) ਉਸ ਲਈ ਸਿਫਾਰਸ਼ ਕਰਨਗੇ।
3. ਇਹ ਸਨਮਾਨ ਉਸ ਵਿਅਕਤੀ ਲਈ ਹੈ ਜਿਸ ਦੀ ਮੌਤ ਇਮਾਨ ਦੀ ਹਾਲਤ ਵਿਚ ਹੋਈ ਹੈ, ਨਹੀਂ ਤਾਂ ਮੁਨਾਫ਼ਿਕ ਅਤੇ ਮੁਸ਼ਰੀਕੀਨ ਦੇ ਹੱਕ ਵਿਚ ਸਿਫਾਰਸ਼ ਕਰਨ ਦੀ ਇਜਾਜ਼ਤ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਦੇ ਹੱਕ ਵਿਚ ਕੀਤੀ ਗਈ ਸਿਫਾਰਸ਼ ਨੂੰ ਸਵੀਕਾਰ ਨਹੀਂ ਕੀਤਾ ਜਾਵੇਗਾ ।

## ਸਫ਼ਆਤ ਹਾਸਿਲ ਕਰਨ ਦੇ ਤਰੀਕੇ

ਜਾਬਿਰ ਬਿਨ ਅਬਦੁੱਲਾ ਤੋਂ ਰਵਾਇਤ ਹੈ: ਨਬੀ (ਸ.ਅ.ਵ) ਨੇ ਫ਼ਰਮਾਇਆ: ਕੇ ਜੋ ਇਨਸਾਨ ਆਜਾਨ ਸੁਨਣ ਤੋਂ ਬਾਅਦ ਇਹ ਦੁਆ ਕਰੇ
"ਅੱਲਾ ਹੁੰਮਾ ਰੱਬਾ ਹਾਜ਼ਿਹਿਦ ਦਾਅਵਾ ਤਿੱਤੋਂਮਾਤਿ ਵੱਸਲਾਤਿਲ ਕਾਇਮਾਤਿ ਆਤਿ ਮੁਹੰਮਦਨਿਲ ਵਸੀਲਾਤਾ ਵਲਵਜ਼ੀਲਾਤਾ ਵਬਅਸਹੁ ਮਕਾਮਮ -ਅੱਤਾਹੂ-ਮਹਮੂਦੱਲਜ਼ੀ ਵ"।
"ਇਸ ਪੂਰੀ ਪੁਕਾਰ (ਕਿਆਮਤ ਤੱਕ) ਦੇ ਅਤੇ (ਅਜ਼ਾਨ)ਕਾਇਮ ਰਹਿਣ ਵਾਲੀ ਨਮਾਜ਼ ਦੇ ਸਾਜਣਹਾਰ ਮੁਹੰਮਦ ਨੂੰ ਵਸੀਲਾ ਅਤੇ ਬਜ਼ੁਰਗੀ ਪ੍ਰਦਾਨ ! (ਭਾਵ ਪ੍ਰਸੰਸਾਵਾਂ ਦੀ ਉੱਚ ਕੋਟੀ ਤੱਕ) ਕਰ ਅਤੇ ਉਹਨਾਂ ਨੂੰ ਮੁਕਾਮੇ ਮਹਿਮੂਦ ਪਹੁੰਚਾ ਜਿਸਦਾ ਤੁਸਾਂ ਉਹਨਾਂ ਨਾਲ ਵਾਅਦਾ ਕੀਤਾ ਹੋਇਆ ਹੈ।
ਤਾਂ ਉਸਨੂੰ ਕਿਆਮਤ ਵਾਲੇ ਦਿਨ ਮੇਰੀ ਸਫ਼ਾਅਤ ਮਿਲੇਗੀ
ਸਹੀ ਬੁਖ਼ਾਰੀ 614

ਹਜ਼ਰਤ ਜਾਬਿਰ ਬਿਨ ਅਬਦੁੱਲਾ ਤੋਂ ਰਵਾਇਤ ਹੈ ਕਿ ਉਨ੍ਹਾਂ ਤੋਂ (ਜੰਨਤ ਅਤੇ ਜਹਨੰਮ) ਵਿਚ ਦਾਖਲ ਹੋਣ ਬਾਰੇ ਪੁੱਛਿਆ ਜਾ ਰਿਹਾ ਸੀ, ਤਾਂ ਉਨ੍ਹਾਂ ਨੇ ਕਿਹਾ: ਅਸੀਂ ਕਿਆਮਤ ਦੇ ਦਿਨ ਫਲਾਂ-ਫਲਾਂ (ਦਿਸ਼ਾ) ਤੋਂ ਆਵਾਂਗੇ (ਦੇਖੋ) ਮਤਲਬ ਅਜਿਹੀ (ਦਿਸ਼ਾ) ਤੋਂ ਆਵਾਂਗੇ, ਜੋ ਲੋਕਾਂ ਦੇ ਉੱਪਰ ਹੈ। ਅਤੇ ਕਿਹਾ: ਕਿ ਸਾਰੀਆਂ ਉੱਮਤਾਂ ਨੂੰ ਆਪਣੇ- ਆਪਣੇ ਬੁੱਤਾਂ ਅਤੇ ਜਿਨਾਂ (ਮਾਅਬੂਦਾਂ) ਦੀ ਉਹ ਇਬਾਦਤ ਕਰਦੇ ਸੀ, ਇੱਕ ਤੋਂ ਬਾਅਦ ਇੱਕ , ਉਹਨਾਂ ਦੇ ਨਾਲ ਬੁਲਾਇਆ ਜਾਵੇਗਾ, ਫਿਰ ਸਾਡਾ ਰੱਬ ਸਾਡੇ ਕੋਲ ਆਵੇਗਾ ਅਤੇ ਪੁੱਛੇਗਾ: ਤੁਸੀਂ ਕਿਸ ਦੀ ਉਡੀਕ ਕਰ ਰਹੇ ਹੋ? ਤਾਂ ਉਹ ਕਹਿਣਗੇ: ਅਸੀਂ ਆਪਣੇ ਰੱਬ ਦੀ ਉਡੀਕ ਕਰ ਰਹੇ ਹਾਂ। ਤਾਂ ਅੱਲਾਹ ਤਾਅਲਾ ਕਹੇਗਾ: ਮੈਂ ਤੁਹਾਡਾ ਰੱਬ

ਹਾਂ। ਉਹ ਆਖਣਗੇ: (ਉਸ ਵੇਲੇ) ਜਦੋਂ ਅਸੀਂ ਤੁਹਾਨੂੰ ਵੇਖ ਲਈਏ । ਇਸ ਤੇ ਰੱਬ ਹੱਸਦਾ ਹੋਇਆ ਉਨ੍ਹਾਂ ਦੇ ਸਾਹਮਣੇ ਪ੍ਰਗਟ ਹੋਵੇਗਾ। ਅਤੇ ਰੱਬ ਉਨ੍ਹਾਂ ਨੂੰ ਲੈ ਜਾਵੇਗਾ ਅਤੇ ਉਹ ਉਸ ਦਾ ਪਾਲਣ ਕਰਨਗੇ (ਪਿੱਛੇ ਚੱਲ ਪੈਣਗੇ) , ਉਨ੍ਹਾਂ ਵਿੱਚੋਂ ਹਰ ਵਿਅਕਤੀ ਨੂੰ , ਮੁਨਾਫ਼ਿਕ ਹੋਵੇ ਜਾਂ ਮੋਮਿਨ, ਇੱਕ ਰੋਸ਼ਨੀ (ਨੂਰ) ਦਿੱਤੀ ਜਾਵੇਗੀ, ਉਹ ਇਸ ਰੌਸ਼ਨੀ ਦੇ ਪਿੱਛੇ ਤੁਰਨਗੇ. ਅਤੇ ਨਰਕ ਦੇ ਪੁਲ 'ਤੇ ਬਹੁਤ ਸਾਰੀਆਂ ਤਿੱਖੀਆਂ ਕੁੰਡੀਆਂ ਅਤੇ ਲੋਹੇ ਦੀਆਂ ਕੁੰਡੀਆਂ ਹੋਣਗੀਆਂ, ਅਤੇ ਜਿਸ ਨੂੰ ਅੱਲ੍ਹਾ ਚਾਹੇਗਾ ਉਹ ਉਸ ਨੂੰ ਫੜ ਲੈਣ ਗੀਆਂ, ਫਿਰ ਮੁਨਾਫਿਕਾਂ ਦਾ ਨੂਰ ਬੁਝਾ ਦਿੱਤਾ ਜਾਵੇਗਾ ਅਤੇ ਮੋਮਿਨ ਬਚ ਜਾਣਗੇ, ਉਨ੍ਹਾਂ ਦੇ ਚਿਹਰੇ ਚੌਦ੍ਹਵੀਂ ਦੇ ਚੰਦ ਵਾਂਗ ਹੋਣਗੇ ਅਤੇ (ਉਹ) ਸੱਤਰ ਹਜ਼ਾਰ ਹੋਣਗੇ, ਉਨ੍ਹਾਂ ਦਾ ਕੋਈ ਹਿਸਾਬ ਕਿਤਾਬ ਨਹੀਂ ਹੋਵੇਗਾ, ਫਿਰ ਜੋ ਉਨ੍ਹਾਂ ਤੋਂ ਬਾਅਦ ਹੋਣਗੇ, ਉਨ੍ਹਾਂ ਦੇ ਚਿਹਰੇ ਅਸਮਾਨ ਦੇ ਸਭ ਤੋਂ ਜਿਆਦਾ ਚਮਕਦਾਰ ਤਾਰਿਆਂ ਵਰਗੇ ਹੋਣਗੇ, ਫਿਰ ਉਸੇ ਤਰ੍ਹਾਂ (ਦਰਜਾ ਬਾ ਦਰਜਾ ਲੋਕ ਆਉਣਗੇ ) ਉਸ ਤੋਂ ਬਾਅਦ ਸਫ਼ਆਤ ਦਾ ਮਾਮਲਾ ਹੋਵੇਗਾ ਅਤੇ (ਸਫ਼ਆਤ ਕਰਨ ਵਾਲੇ) ਹਰ ਉਸ ਵਿਅਕਤੀ ਲਈ ਸਿਫ਼ਾਰਸ਼ ਕਰਨਗੇ ਜਿਸ ਨੇ "ਲਾ ਇਲਾਹਾ ਇਲ-ਲੱਲ-ਲਾਹ" ਕਿਹਾ ਹੋਵੇਗਾ (ਇਕਰਾਰ ਕੀਤਾ ਹੋਵੇਗਾ) ਅਤੇ ਜਿਸ ਦੇ ਹਿਰਦੇ ਵਿਚ ਜੌਂ ਦੇ ਭਾਰ ਦੇ ਬਰਾਬਰ ਹੈ ਵੀ ਨੇਕੀ (ਇਮਾਨ) ਹੋਵੇਗਾ। ਉਨ੍ਹਾਂ ਨੂੰ ਜੰਨਤ ਦੇ ਸਾਹਮਣੇ ਖੇਤ ਵਿੱਚ ਸੁੱਟ ਦਿੱਤਾ ਜਾਵੇਗਾ ਅਤੇ ਜੰਨਤ ਦੇ ਲੋਕ ਉਨ੍ਹਾਂ ਉੱਤੇ ਪਾਣੀ ਦਾ ਛਿੜਕਾਅ ਕਰਨਾ ਸ਼ੁਰੂ ਕਰ ਦੇਣਗੇ, ਇੱਥੋਂ ਤੱਕ ਕਿ ਉਹ ਇਸ ਤਰ੍ਹਾਂ ਉੱਗਣਗੇ ਜਿਵੇਂ (ਪਾਣੀ) ਹੜ੍ਹ ਵਿੱਚ ਕੋਈ ਚੀਜ਼ ਪੁੰਗਰਦੀ ਹੈ ਅਤੇ (ਉਸ ਦੇ ਸਰੀਰ) ਦਾ ਸੜਿਆ ਹੋਇਆ ਹਿੱਸਾ ਗਾਇਬ ਹੋ ਜਾਵੇਗਾ, ਫਿਰ ਉਹਨਾਂ ਨੂੰ ਪੁੱਛਿਆ ਜਾਵੇਗਾ ਅਤੇ ਉਸ ਨੂੰ ਦੁਨੀਆਂ ਅਤੇ ਇਸ ਦੇ ਨਾਲ ਦਸ ਗੁਣਾ ਹੋਰ ਅਤਾ ਕਰ ਦਿੱਤਾ ਜਾਵੇਗਾ.

ਸਹੀ ਮੁਸਲਿਮ 191 a (367) (469)

## ਜਿਹਨਾਂ ਬਾਰੇ ਸਫ਼ਆਤ ਕੁਬੂਲ ਨਹੀਂ ਕੀਤੀ ਜਾਵੇਗੀ (ਉਹ ਜੋ ਸ਼ਿਰਕ ਕਰਦੇ ਹੋਏ ਜਾਂ ਕੁਫ਼ਰ ਦੀ ਹਾਲਤ ਵਿੱਚ ਹੀ ਮਰ ਜਾਣ)

ਜਦੋਂ ਅਬੂ ਤਾਲਿਬ ਦੀ ਮੌਤ ਦਾ ਸਮਾਂ ਨੇੜੇ ਆਇਆ, ਤਾਂ ਅੱਲ੍ਹਾ ਦੇ ਨਬੀ (ਸ.ਅ.ਵ) ਉਹਨਾਂ ਦੇ ਕੋਲ ਆਏ । ਅਬੂ ਜਹਿਲ ਅਤੇ ਅਬਦੁੱਲਾ ਬਿਨ ਅਬੀ ਉਮਾਯਾਹ ਬਿਨ ਮੁਗੀਰਾ ਪਹਿਲਾਂ ਹੀ ਉਥੇ ਮੌਜੂਦ ਸਨ। ਨਬੀ (ਸ.ਅ.ਵ) ਨੇ ਕਿਹਾ, ਚਾਚਾ! ਬੱਸ ਲਾ ਇਲਾਹਾ ਇੱਲ੍ਹਾ ਅੱਲ੍ਹਾ ਕਹਿ ਦੋ ਤਾਂ ਜੋ ਮੈਂ ਇਸ ਦੇ ਜਰੀਏ ਅੱਲ੍ਹਾ ਦੀ ਹਜ਼ੂਰੀ ਵਿੱਚ ਤੁਹਾਡੇ ਲਈ ਸਿਫਾਰਸ਼ ਕਰ ਸਕਾਂ। ਇਸ 'ਤੇ ਅਬੂ ਜਹਲ ਅਤੇ ਅਬਦੁੱਲਾ ਬਿਨ ਅਬੀ ਉਮਾਯਾ ਨੇ ਕਿਹਾ, ਕੀ ਤੁਸੀਂ ਅਬਦੁੱਲ ਮੁਤਾਲਿਬ ਦੇ ਧਰਮ ਨੂੰ ਛੱਡ ਦਵੋਗੇ ? ਨਬੀ (ਸ.ਅ.ਵ) (ਅੱਲ੍ਹਾ) ਉਨ੍ਹਾਂ ਨੂੰ ਬਾਰ ਬਾਰ ਇਹ ਕਹਿੰਦੇ ਰਹੇ (ਕਿ ਤੁਸੀਂ ਸਿਰਫ ਇੱਕ ਵਾਰ ਇਹ ਕਲਮਾਂ ਪੜ੍ਹੋ) ਅਤੇ ਉਹ ਦੋਵੇਂ ਵੀ ਉਨ੍ਹਾਂ ਦੇ ਸਾਹਮਣੇ ਆਪਣੇ ਸ਼ਬਦ ਬਾਰ ਬਾਰ ਦੁਹਰਾਉਂਦੇ ਰਹੇ (ਕੀ ਤੁਸੀਂ ਅਬਦੁਲ ਮੁਤਾਲਿਬ ਦੇ ਧਰਮ ਨੂੰ ਛੱਡ ਦੇਵੋਗੇ ?) ਅੰਤ ਵਿੱਚ, ਅਬੂ ਤਾਲਿਬ ਦੀ ਜ਼ੁਬਾਨ ਵਿੱਚੋਂ ਆਖਰੀ ਸ਼ਬਦ ਨਿਕਲਿਆ ਕਿ ਉਹ ਅਬਦੁਲ ਮੁਤਾਲਿਬ ਦੇ ਧਰਮ ਨਾਲ ਹੀ ਜੁੜੇ ਹੋਏ ਹਨ। ਉਸਨੇ "ਲਾ ਇਲਾਹਾ ਇੱਲ੍ਹਾ ਅੱਲ੍ਹਾ" ਪੜ੍ਹਨ ਤੋਂ ਇਨਕਾਰ ਕਰ ਦਿੱਤਾ। ਰਾਵੀ ਨੇ ਬਿਆਨ ਕੀਤਾ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: ਅੱਲ੍ਹਾ ਦੀ ਕਸਮ ! ਮੈਂ ਤੁਹਾਡੇ ਲਈ ਮਾਫ਼ੀ ਦੀ ਦੁਆ ਮੰਗਦਾ ਰਹਾਂਗਾ ਜਦ ਤੱਕ ਮੈਨੂੰ ਇਸ ਤੋਂ ਰੋਕਿਆ ਨਾ ਜਾਵੇ। ਫਿਰ ਅੱਲ੍ਹਾ ਨੇ ਇਹ ਆਇਤ ਨਾਜ਼ਿਲ ਕੀਤੀ: "ਕੇ ਨਬੀ (ਸ.ਅ.ਵ) ਅਤੇ ਇਮਾਨ ਵਾਲਿਆਂ ਲਈ ਇਹ ਮੁਨਾਸਿਬ ਨਹੀਂ ਕੇ ਉਹ ਮੁਸ਼ਰੀਕੀਨ ਦੇ ਲਈ ਦੁਆ ਏ ਮਗਫਿਰਤ ਕਰਨ "। ਅਤੇ ਇਹ ਆਇਤ ਅਬੂ ਤਾਲਿਬ ਬਾਰੇ ਨਾਜ਼ਿਲ ਹੋਈ ਸੀ, ਨਬੀ (ਸ.ਅ.ਵ) ਨੂੰ

ਕਿਹਾ ਗਿਆ ਕੇ ,"ਤੁਸੀਂ ਜਿਸ ਨੂੰ ਚਾਹੋ, ਉਸ ਨੂੰ ਹਿਦਾਇਤ  ਨਹੀਂ ਦੇ ਸਕਦੇ, ਪਰ ਅੱਲ੍ਹਾ ਜਿਸ ਨੂੰ ਚਾਹੁੰਦਾ ਹੈ ਹਿਦਾਇਤ ਅਤਾ ਕਰਦਾ ਹੈ।"
ਸਹੀ ਬੁਖ਼ਾਰੀ 4772

ਹਜ਼ਰਤ ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਨਬੀ (ਸ.ਅ.ਵ) ਨੇ ਫ਼ਰਮਾਇਆ ਕਿ ਜਦੋਂ ਇਬਰਾਹੀਮ ਆਪਣੇ ਪਿਤਾ ਨੂੰ (ਕਿਆਮਤ ਦੇ ਦਿਨ) ਮਿਲਣਗੇ, ਤਾਂ ਉਹ ਅੱਲ੍ਹਾ ਨੂੰ ਆਖਣਗੇ ਹੇ ਮੇਰੇ ਰੱਬ! ਤੁਸੀਂ ਵਾਅਦਾ ਕੀਤਾ ਸੀ ਕਿ ਤੁਸੀਂ ਮੈਨੂੰ ਉਸ ਦਿਨ ਰੁਸਵਾ ਨਹੀਂ ਕਰੋਗੇ ਜਦੋਂ ਸਾਰੇ ਉਠਾਏ ਜਾਣਗੇ, ਪਰ ਅੱਲ੍ਹਾ ਜਵਾਬ ਦੇਵੇਗਾ ਕਿ ਮੈਂ ਕਾਫ਼ਰਾਂ ਲਈ ਜੰਨਤ ਨੂੰ ਹਰਾਮ ਕਰਾਰ ਦੇ ਦਿੱਤਾ ਹੈ।
ਸਹੀ ਬੁਖ਼ਾਰੀ 4769

ਇਹ ਅਬੂ ਹੁਰੈਰਾ ਤੋਂ ਰਵਾਇਤ ਹੈ ਕੇ  : ਨਬੀ (ਸ.ਅ.ਵ) ਆਪਣੀ ਮਾਂ ਦੀ ਕਬਰ 'ਤੇ ਗਏ। ਤਾਂ ਆਪ ਰੋਣ ਲੱਗ ਪਏ ਅਤੇ ਨਬੀ (ਸ.ਅ.ਵ) ਦੀ ਹਾਲਤ ਦੇਖ ਕੇ ਤੁਹਾਡੇ ਆਲੇ ਦੁਆਲੇ ਜੋ (ਸਹਾਬੀ) ਸਨ, ਉਹ ਵੀ ਗ਼ਮਗੀਨ ਹੋ ਗਏ   (ਰੋ ਰਹੇ ਸਨ) । ਫਿਰ ਨਬੀ (ਸ.ਅ.ਵ) ਨੇ  ਕਿਹਾ: "ਮੈਂ ਆਪਣੇ ਰੱਬ ਤੋਂ  ਆਪਣੀ  (ਮਾਂ) ਦੀ ਮਗਫਿਰਤ (ਮਾਫੀ) ਦੀ ਦੁਆ ਕਰਨ ਦੀ ਇਜਾਜ਼ਤ ਮੰਗੀ ਪਰ ਅੱਲਾਹ ਤਾਅਲਾ ਨੇ  ਮੈਨੂੰ ਇਜਾਜ਼ਤ ਨਹੀਂ ਦਿੱਤੀ।" ਅਤੇ ਮੈਂ ਆਪਣੇ ਰੱਬ ਤੋਂ ਉਸਦੀ (ਮਾਂ) ਦੀ  ਕਬਰ 'ਤੇ ਜਾਣ ਦੀ ਇਜਾਜ਼ਤ ਮੰਗੀ, ਤਾਂ ਰੱਬ ਨੇ ਮੈਨੂੰ ਇਹ ਆਗਿਆ ਦੇ ਦਿੱਤੀ.
ਇਸ ਲਈ ਤੁਸੀਂ ਵੀ (ਕਬਰਿਸਤਾਨ ਵਿੱਚ) ਕਬਰਾਂ ਨੂੰ ਦੇਖੋ , ਇਹ ਤੁਹਾਨੂੰ ਮੌਤ ਦੀ ਯਾਦ ਦਿਵਾਉਣ ਗੀਆਂ।
ਇਬਨੇ ਮਾਜਾ 1572 (ਸਹੀ)

ਅਬੂ ਹੁਰੈਰਾ ਤੋਂ ਰਵਾਇਤ ਹੈ ਕੇ ਅੱਲ੍ਹਾ ਦੇ ਰਸੂਲ ਨਬੀ (ਸ.ਅ.ਵ)  ਨੇ ਫ਼ਰਮਾਇਆ: ਮੈਂ (ਆਪਣੇ ਰੱਬ ਤੋਂ) ਆਪਣੀ ਮਾਂ ਲਈ ਮਾਫੀ ਮੰਗਣ ਦੀ ਇਜਾਜ਼ਤ ਮੰਗੀ, ਪਰ ਉਸਨੇ ਮੈਨੂੰ ਇਹ ਇਜਾਜ਼ਤ ਨਹੀਂ ਦਿੱਤੀ। ਤਾਂ ਮੈਂ ਉਸ ਤੋਂ ਉਸਦੀ ਕਬਰ 'ਤੇ ਜਾਣ ਦੀ ਆਗਿਆ ਮੰਗੀ, ਅਤੇ ਉਸਨੇ ਮੈਨੂੰ ਇਹ (ਇਜਾਜ਼ਤ) ਦੇ ਦਿੱਤੀ।
ਸਹੀ ਮੁਸਲਿਮ 976 a (2129) (2258)

ਅਨਸ ਰਜ ਤੋਂ ਰਵਾਇਤ ਹੈ ਕੇ ਇੱਕ ਵਿਅਕਤੀ ਨੇ ਕਿਹਾ: ਅੱਲ੍ਹਾ ਦੇ ਨਬੀ (ਸ.ਅ.ਵ) , ਮੇਰਾ ਪਿਤਾ ਕਿੱਥੇ ਹੈ? ਨਬਾ ਨੇ ਕਿਹਾ: (ਉਹ) ਅੱਗ (ਜਹੰਨਮ) ਵਿਚ ਹੈ। ਜਦੋਂ ਉਹ ਮੁੜਿਆ, ਤਾਂ (ਨਬੀ (ਸ.ਅ.ਵ)) ਨੇ ਉਸਨੂੰ ਬੁਲਾਇਆ ਅਤੇ ਕਿਹਾ: ਸੱਚਮੁੱਚ ਮੇਰੇ ਪਿਤਾ ਅਤੇ ਤੁਹਾਡੇ ਪਿਤਾ ਅੱਗ (ਜਹੰਨਮ) ਵਿੱਚ ਹਨ
ਸਹੀ ਮੁਸਲਿਮ 203 (398) (500)

## ਜਿਹਨਾਂ ਨੂੰ ਸਫ਼ਆਤ ਦਾ ਮੌਕਾ ਨਹੀਂ ਦਿੱਤਾ ਜਾਵੇਗਾ

ਅਬਦੁਲ ਮਲਿਕ ਬਿਨ ਮਰਵਾਨ ਨੇ ਹਜ਼ਰਤ ਉਮੇ ਦਰਦਾ (ਰ.ਅ.) ਨੂੰ ਆਪਣੀ ਤਰਫੋਂ ਕੁਝ ਵਧੀਆ ਘਰੇਲੂ ਸਮਾਨ ਭੇਜਿਆ ਫਿਰ ਅਜਿਹਾ ਹੋਇਆ ਕਿ ਇੱਕ ਰਾਤ ਅਬਦੁਲ ਮਲਿਕ ਉੱਠਿਆ ਅਤੇ ਉਸਨੇ ਆਪਣੇ ਨੌਕਰ ਨੂੰ ਬੁਲਾਇਆ। ਅਤੇ ਉਸ (ਨੌਕਰ) ਨੇ ਦੇਰ ਕਰ ਦਿੱਤੀ ਤਾਂ ਅਬਦੁਲ ਮਲਿਕ ਨੇ ਉਸ ਉੱਪਰ ਲਾਅਨਤ ਕੀਤੀ ਜਦੋਂ ਉਹ (ਅਬਦੁਲ ਮਲਿਕ) ਸਵੇਰੇ ਉੱਠਿਆ ਤਾਂ ਹਜ਼ਰਤ ਉਮੇ ਦਰਦਾ (ਰਅ) ਨੇ ਕਿਹਾ: ਮੈਂ ਰਾਤ ਨੂੰ ਸੁਣਿਆ ਕਿ ਜਦੋਂ ਤੁਸੀਂ ਆਪਣੇ ਸੇਵਕ ਨੂੰ ਬੁਲਾਇਆ, ਤੁਸੀਂ ਉਸ ਨੂੰ ਲਾਅਨਤ ਕੀਤੀ ਹੈ ,ਫਿਰ (ਉਮੇ ਦਰਦਾ ਕਹਿਣ ਲੱਗੀ ਕੇ : ਮੈਂ ਅਬੂ ਦਰਦਾ ਰਜ ਨੂੰ ਇਹ ਕਹਿੰਦੇ ਹੋਏ ਸੁਣਿਆ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਕਿਹਾ: "ਜਿਹੜੇ ਬਹੁਤ ਜ਼ਿਆਦਾ ਲਾਅਨਤ ਦਿੰਦੇ ਹਨ ਉਹ ਕਿਆਮਤ ਦੇ ਦਿਨ ਨਾ ਤਾਂ ਸਿਫਾਰਸ਼ ਕਰ ਸਕਣਗੇ ਅਤੇ ਨਾ ਹੀ ਗਵਾਹ ਬਣਾਏ ਜਾਣਗੇ .
ਸਹੀ ਮੁਸਲਿਮ 2598 a (6281) (6610)

ਸੱਯਦਨਾ ਸਮੁਰਾ ਬਿਨ ਜੁੰਦਬ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ਸ.ਅ.ਵ) ਨੇ ਫ਼ਰਮਾਇਆ: ਹਰ ਬੱਚਾ ਆਪਣੇ ਅਕੀਕੇ ਦੇ ਬਦਲੇ ਗਿਰਵੀ ਹੁੰਦਾ ਹੈ
(ਇਸ ਲਈ) ਸੱਤਵੇਂ ਦਿਨ ਜਾਨਵਰ ਜ਼ਿਬਾਹ ਕੀਤਾ ਜਾਵੇ, ਉਸਦਾ ਸਿਰ ਮੁੰਨ ਦਿੱਤਾ ਜਾਵੇ ਅਤੇ ਉਸਨੂੰ ਨਾਮ ਦਿੱਤਾ ਜਾਵੇ

ਵਿਆਖਿਆ: ਇਮਾਮ ਅਹਿਮਦ ਅਨੁਸਾਰ ਬੱਚੇ ਦੇ ਗਿਰਵੀ ਹੋਣ ਦਾ ਅਰਥ ਇਹ ਹੈ ਜਿਸ ਬੱਚੇ ਦਾ ਅਕੀਕਾ ਨਹੀਂ ਹੋਇਆ ਹੈ, ਤਾਂ ਉਹ ਆਪਣੇ ਮਾਪਿਆਂ ਲਈ ਸਿਫਾਰਸ਼ ਕਰਨ ਦੇ ਯੋਗ ਨਹੀਂ ਹੋਵੇਗਾ

ਇਹ ਵੀ ਕਿਹਾ ਗਿਆ ਹੈ ਕਿ ਇਹ ਅਕੀਕੇ ਦੇ ਫਰਜ਼(ਵਾਜਿਬ) ਹੋਣ ਦੇ ਅਰਥ ਵਿਚ ਹੈ। ਜਿਵੇਂ ਕਿ , ਕਰਜ਼ੇ ਦੇ ਮਾਮਲੇ ਵਿੱਚ, ਗਿਰਵੀ ਰੱਖੀ ਵਸਤੂ ਨੂੰ ਭੁਗਤਾਨ ਕੀਤੇ ਬਿਨਾਂ ਵਾਪਸ ਨਹੀਂ ਲਿਆ ਜਾ ਸਕਦਾ।
ਅਤੇ ਇਹ ਵੀ ਕਿਹਾ ਗਿਆ ਹੈ ਕਿ ਬੱਚੇ ਨੂੰ ਇਸ ਦੇ ਵਾਲ ਅਤੇ ਮੇਲ-ਕੁਚੇਲ ਦੇ ਬਦਲੇ ਗਿਰਵੀ ਰੱਖਿਆ ਗਿਆ ਹੈ ਯਾਨੀ ਉਨ੍ਹਾਂ ਨੂੰ ਹਟਾ ਦੇਣਾ ਚਾਹੀਦਾ ਹੈ। (ਔਨ ਅਲ-ਮਾਬੂਦ)
ਅਬੂ ਦਾਊਦ 2838 (ਸਹੀ)

ਅਬੂ ਮੂਸਾ ਅਸ਼ਅਰੀ ਤੋਂ ਰਵਾਇਤ ਹੈ ਕੇ ਨਬੀ (ਸ.ਅ.ਵ) ਨੇ ਫ਼ਰਮਾਇਆ: 'ਸਫ਼ਆਤ (ਸਿਫ਼ਾਰਸ਼) ਕਰੋ ਤਾਂ ਜੋ ਤੁਸੀਂ ਅਜਰ (ਇਨਾਮ) ਪਾ ਸਕੋਂ, ਅੱਲ੍ਹਾ ਤਾਅਲਾ ਉਸ ਦੇ ਨਬੀ (ਸ.ਅ.ਵ) ਦੀ ਜ਼ਬਾਨ ਤੋਂ ਨਿਕਲੀ ਹੋਈ ਜੋ ਵੀ (ਸਿਫ਼ਾਰਸ਼) ਚਾਹੁੰਦਾ ਉਸਨੂੰ ਪੂਰੀ ਕਰਦਾ ਹੈ. ।'
ਇਮਾਮ ਤਿਰਮਿਜੀ ਕਹਿੰਦੇ ਹਨ: ਇਹ ਹਦੀਸ ਹਸਨ ਸਹੀ ਹੈ।

ਤਿਰਮੀਜ਼ੀ 2672 (ਸਹੀ)